ਤੀ ਤਥਾ ਤਿਨ ਕੀ ਯਹਿ ਦੋਨ ਭਈ ਸੁ ਸਹਾਇ। ਮਮ ਜੀਵਤ ਸ਼ਾਂਤਿ ਕੀ ਬਾਤ ਕਹਾਂ ਯਹ ਚਾਹਤਿ ਤੀਨਹਿ ਪ੍ਰਾਣ ਗਵਾਇ। ਭੁਜ ਕੋ ਬਲ ਨਾਥ ਕਹਾਂ ਕਹੀਐ ਕਛੁ ਭਾਖਤ ਹੋਂ ਸੁ ਸੁਨੋ ਮਨ ਲਾਇ ॥ ੧੩੪ ॥ ਅੰਧਕਰੋਂ ਦ੍ਰਿਗ ਵੰਤਨ ਕੋ ਸ਼੍ਰੁਤ ਵੰ-ਤਨ ਕੋ ਬਧੁਰੋ ਕਰ ਡਾਰੋ। ਧ੍ਰਿਤ ਵੰਤਨ ਕੋ ਸੁ ਅਧੀਰ ਕਰੋਂ ਪੁਨ ਚਾਤਰ ਕੀ ਮਤਿ ਦੂਰ ਨਿਵਾਰੋਂ। ਹਿਤ ਕਾਰਯ ਨਾਂਹਿ ਪਿਖੇ ਕਬਹੀ ਜਿਨ ਕੇ ਉਰਭੀਤਰ ਮੈਂ ਪਗ ਧਾਰੋਂ। ਹਿਤ ਆਤਮ ਕੋ ਨ ਸੁਨੇ ਕਬਹੀ ਪਢਿਓ ਜਿਤਨੋ ਖਿਨ ਮਾਂਹਿ ਬਿਸਾਰੋਂ ॥ ੧੩੫॥ ਲੋਭੋਵਾਚ ॥ ਸ੍ਵੈਯਾ ॥ ਜਿਨ ਕੇ ਸਿਰ ਊਪਰ ਹਾਥ ਧਰੋ ਤਿਨ ਕੀ ਸੁ ਦਸਾ ਸੁਨ ਮੀਤ ਬਤਾਵੈ। ਸੁ ਮਨੋਰਥ ਕੀ ਸਰਿਤਾ ਪਰ ਕੂਲਹਿ ਨਾਂਹਿ ਕਦਾਂਚਿਤ ਤੇ ਨਰ ਪਾਵੈ। ਤਿਨ ਕੇ ਉਰਅੰਤਰ ਸ਼ਾਂਤਿ ਕਹਾਂ ਨਰ ਜੋ ਧਨ ਕੋ ਦਿਨ ਰੈਨ ਧਿਆਵੈ। ਅਬ ਕ੍ਰੋਧ ਸਖੇ ਸੁਨੀਐ ਸੁ ਕਹੋਂ ਜਿਹ ਭਾਂਤਨ ਤੇ ਧਨ ਮੈਂ ਮਨ ਲਾਵੈ॥ ੧੩੬ ॥ ਇਹ ਮੱਤ ਗਇੰਦ ਸੁ ਝੂਲਤ ਹੈ ਮਮ ਏਹੁ ਤੁਰੰਗਮਭੌਨ ਸੁਹਾਇ। ਲਿਖ ਪਤ੍ਰ ਸੁ ਭੂਪਤਿ ਮੋਹਿ ਦਯੋ ਧਨ ਲਜਾਵੋ ਔਰ ਬੰਗਾ-ਲਹਿ ਜਾਇ। ਇਹ ਗਾਂਉ ਦਏ ਕਛੁ ਔਰ ਕਹੈ ਨਰ ਜੇ ਇਹ ਭਾਂਤਿ ਸੁ ਚੀਤ ਧਿਆਇ। ਤਿਨ ਕੇ ਉਰ ਸ਼ਾਂਤਿ ਕੀ ਕੌਨ ਕਥਾ ਇਮ ਚਿੰਤਤ ਹੀ ਜਗ ਮਾਂਹਿ ਬੁਢਾਇ॥ ੧੩੭ ॥ ਕ੍ਰੋਧੋਵਾਚ॥ ਮੋਹਿ ਪ੍ਰਭਾਵ ਸੁ ਮੀਤ ਸੁਨੋ ਮਮ ਸੰਗਹਤੇ ਜਨ ਏਹੁ ਕਮਾਇ। ਤੁਸ਼ਟਾ ਦ੍ਵਿਜ ਪੂਤ ਹਨੇ ਮਘਵਾ ਸਿਵ ਸੀਸ ਬਿਰੰ

ਚਿ ਕੇ ਕਾਟ ਗਵਾਇ । ਬਾਹੁਜਮਾਰ ਸੁ ਸ੍ਰੋਣਤ ਮੈਂ ਭ੍ਰਿਗੁ ਨੰਦਨ ਆਪ ਭਲੀ ਬਿਧਨਾਇ। ਸੁਬਿਸਸਟ ਮੁਨੀਸ੍ਵਰ ਕੇ ਸੁਤ ਜੇ ਮੁਨਿ ਕੌਸਕ ਆਪ ਸੁਤਾਂਹਿ ਹਤਾਏ ॥ ੧੩੮ ॥ ਦੋਹਰਾ ॥ ਵਿਦਯਾ ਕੀਰਤਿ ਵੰਤਪੁਨ ਸਦਾ ਚਾਰ ਦਾਤਾਰ। ਮੇਪਦ ਕੇ ਪ੍ਰਤਾਪ ਨਰ ਖਿਨ ਮੈਂ ਭਜੇ ਬਿਕਾਰ ॥ ੧੩੯ ॥ ਲੋਭੋਵਾਚ ॥ ਚੌਪਈ॥ ਤ੍ਰਿਸ਼ਨੇ ਆਉ ਬੇਗ ਇਤ ਓਰਾ। ਮੇਰੋ ਬੈਨ ਸੁਨੋ ਸੁਤ ਭੋਰਾ । ਤ੍ਰਿਸ਼ਾ ਬੈਠ ਸਮੀਪ ਉਚਾਰੇ। ਆਗਯਾ ਕਰੋ ਸੁ ਪ੍ਰਾਣ ਪਿਆਰੇ ॥ ੧੪੦ ॥ ਲੋਭ ਕਹੇ ਸੁਨ ਪ੍ਰਾਨ ਪਿਯਾਰੀ। ਖੇਤ੍ਰ ਗ੍ਰਾਮ ਪੁਨ ਨਗਰ ਉਦਾਰੀ। ਪੁਰ ਅਰੁ ਦੀਪ ਭੂਮਿ ਕੋ ਚਹੇ । ਆਸ ਫਾਸ ਜਿਨ ਕੇ ਮਨ ਗਹੇ॥ ੧੪੧ ॥ ਤਿਨ ਪਰ ਕ੍ਰਿਪਾ ਸੁ ਐਸੀ ਕਰਿਯੋ। ਬ੍ਰਹਮਾਂਡਲਾ ਖਨਹ ਤਾਂ ਮਨ ਭਰਿਯੋ। ਤ੍ਰਿਸ਼ਨੇ ਜਾ ਉਰ ਚਰਣ ਟਿਕੈ ਹੈ। ਸਾਂਤਿ ਕਹਾਂ ਜਗ ਤੇ ਨਰ ਪੈ ਹੈ ॥ ੧੪੨ ॥ ਤ੍ਰਿਸ਼ਨੋਵਾਚ॥ ਦੋਹਰਾ॥ ਆਰਯ ਸੁਤ ਮੈਂ ਆਪ ਹੀ ਸਦਾ ਚਹੋਂ ਸਭ ਭੌਨ। ਅਬ ਆਇਸ ਤੁਮਰੀ ਭਈ ਮਮ ਤ੍ਰਿਪਤਾਵੈ ਕੌਨ ॥ ੧੪੩॥ ਬ੍ਰਹਮਾਂਡ ਕੋਟਿ ਕੋ ਪਾਇ ਨਰ ਮੇਂ ਉਰ ਸੰਗਤਿ ਹੋਇ। ਮੇਰੋ ਉਦਰ ਨ ਪੂਰਈ ਤਾਂ ਮਹਿ ਸ਼ਾਂਤਿ ਨ ਕੋਇ॥ ੧੪੪ ॥ ਕ੍ਰੋਧੋ-ਵਾਚ॥ ਚੌਪਈ ॥ ਹਿੰਸੇ ਆਉ ਤੂ ਇਤ ਮਮ ਓਰਾ। ਭਾਖਤ ਬੈਨ ਸੁਨੋ ਤੁਮ ਮੋਰਾ । ਇਤਨੇ ਮਹਿ ਹਿੰਸਾ ਢਿਗ ਆਈ। ਆਰਯ ਸੁਤ ਮਮ ਦੇਹੁ ਬਤਾਈ ॥ ੧੪੫॥ ਤੂ ਮਮ ਧਰਮ ਚਾਰਿਣੀ ਨਾਰ। ਯਹ ਤਵ ਸੰਗਤ ਕੋ ਉਪਕਾਰ।ਮਾਤ ਪਿਤਾ

ਦਿਕ ਬਧ ਹੈ ਜੋਈ। ਕਰੈ ਸੁਖੈਨ ਡਰੈ ਨਹਿ ਕੋਈ॥ ੧੪੬
॥ ਸ੍ਵੈਯਾ॥ ਕੌਨ ਪਿਸਾਚਿਨਿ ਮਾਤ ਅਹੇ ਪੁਨ ਕੌਨ ਸੁ ਮੱਕੜ
ਤਾਤ ਹਮਾਰੇ। ਭ੍ਰਾਤ ਸਭੈ ਮਮ ਕੀਟ ਸਮਾ ਅਬ ਬਾਂਧਵ ਪੁੰਜ
ਬਨੇ ਸਭ ਮਾਰੇ। ਜਾਤਿ ਜਏ ਖਲ ਹੈਂ ਸਭ ਹੀ ਇਮ ਬੋਲਤ
ਹੈਂ ਜਨ ਕੀਸ ਪੁਕਾਰੇ। ਮੀਜ ਦੋਊ ਕਰ ਕ੍ਰੋਧ ਬਲੀ ਕਵਿ
ਸਿੰਘ ਗੁਲਾਬ ਸੁ ਏਹੁ ਉਚਾਰੇ॥ ੧੪੭॥ ਨਰਾਜਛੰਦ॥
ਸੁਗਰਭ ਲੌ ਇਨੇ ਕੁਲੰ ਸਮਸਤ ਆਜ ਮਾਰਹੌਂ। ਯੁਵਾਸੁ
ਬਾਲ ਬ੍ਰਿੱਧ ਲੌ ਨ ਏਕ ਕੋ ਉਬਾਰਹੌਂ। ਸਮਸਤ ਭੂਮਿ ਕੇ
ਬਿਖੇ ਨ ਯਾਹਿ ਕੋ ਰਹਾਇ ਹੈ। ਸੁ ਕ੍ਰੋਧ ਜ੍ਵਾਲ ਨੈਨ ਕੀ
ਵਿਰਾਮਤੌਂ ਸੁ ਪਾਇ ਹੈ॥ ੧੪੮ ॥ ਕਵਿਉਵਾਚ॥ ਦੋਹਰਾ॥
ਹਿੰਸਾ ਤ੍ਰਿਸਨਾ ਲੋਭ ਪੁਨ ਕ੍ਰੋਧ ਮਿਲੇ ਯਹ ਚਾਰ। ਜਾਇ
ਸਮੀਪ ਸੁ ਮੋਹ ਕੇ ਜਯ ਜਯ ਕੀਨ ਉਚਾਰ॥ ੧੪੯॥
ਮਹਾਮੋਹਉਵਾਚ॥ ਦੋਹਰਾ॥ ਸਰਧਾ ਪੁਤ੍ਰੀ ਸ਼ਾਂਤਿ ਹੈ ਹਮ
ਸੰਗ ਵੈਰ ਕਮਾਇ। ਤੁਮ ਤਿਹ ਲ੍ਯਾਵੋ ਬਾਂਧ ਕੈ ਆਇਸ ਮੇਰੀ
ਪਾਇ॥ ੧੫੦॥ ਸਰਧਾ ਪੁਤ੍ਰੀ ਬੰਧ ਹਿਤ ਗਏ ਮਾਨ ਨ੍ਰਿਪ
ਬੈਨ। ਗੁਲਾਬ ਸਿੰਘ ਸਾਚੀ ਕਹੈ ਭਯੋ ਅਖਾੜੇ ਚੈਨ॥ ੧੫੧॥
ਚੌਪਈ॥ ਮਹਾਂ ਮੋਹ ਪੁਨ ਕੀਨ ਬਿਚਾਰੀ। ਸ਼ਰਧਾ ਪੁਤ੍ਰੀ
ਸ਼ਾਂਤਿ ਬਿਚਾਰੀ। ਤਾਂ ਨਿਗ੍ਰਹ ਕੋ ਔਰ ਉਪਾਇ। ਸੋ ਮੇਰੇ ਉਰ
ਭਾਸਯੋ ਆਇ॥ ੧੫੨॥ ਸ਼ਾਂਤਿ ਮਾਤ ਸਰਧਾ ਹੈ ਜੋਈ।
ਰਹੇ ਪ੍ਰਤੰਤ੍ਰ ਸਦਾ ਸੁਖ ਸੋਈ। ਉਪਨਿਖਤ ਬਿਖੇ ਸਰਧਾ ਨਰ
ਜੇਤੀ। ਪ੍ਰਿਥਮ ਹਟੱਯੇ ਸਗਲੀ ਤੇਤੀ॥ ੧੫੩॥ ਮਾਤ

ਵਿਯੁਗਤ ਜਬੈ ਵਹੁ ਹੋਈ। ਮਰੇ ਸ਼ਾਂਤਿ ਖਿਣ ਭੀਤਰ ਸੋਈ। ਸ਼ਰਧਾ ਬੇਗ ਹਟਾਵਨ ਕਾਜ। ਮਿਥਯਾ ਦ੍ਰਿਸ਼੍ਰਿ ਬੁੱਲੈ ਯੇ ਆਜ ॥ ੧੫੪ ॥ ਇਤ ਉਤ ਭੂਪਤਿ ਦ੍ਰਿਸ਼੍ਰਿ ਪਸਾਰੀ। ਵਿਭ੍ਰਮਵਤੀ ਸੁ ਤਾਂਹਿ ਨਿਹਾਰੀ। ਵਿਭ੍ਰਮਵਤੀ ਪਿਆਰੀ ਜੈਯੇ। ਮਿਤ੍ਰ ਦ੍ਰਿਸ਼੍ਰਿ ਸੁ ਬੋਲ ਲਿਐਯੇ ॥ ੧੫੫ ॥ ਵਿਭ੍ਰਮਵਤੀਉਵਾਚ॥ ਦੇਵ ਕਰੀ ਜੋ ਆਇਸ ਮੋ ਕੋ । ਮਿਥਯਾ ਦ੍ਰਿਸ਼੍ਰਿ ਮਿਲਾਵੋਂ ਤੋ ਕੋ। ਇਮ ਕਹਿ ਤਯਾਗ ਅਖਾੜੇ ਗਈ । ਮਿਥਯਾ ਦ੍ਰਿਸ਼੍ਰਿ ਸਹਿਤ ਪੁਨ ਅਈ॥ ੧੫੬ ॥ ਅਥ ਪ੍ਰਸ਼ੋਤਰ ਮਿਥਯਾ ਦ੍ਰਿਸ਼੍ਰਿ ਵਿਭ੍ਰ-ਮਵਤੀ ਕਾ॥ ਮਿਥਯਾਦ੍ਰਿਸ਼੍ਰੋਵਾਚ॥ ਚੌਪਈ॥ ਪੇਖੇ ਬਹੁ ਦਿਨ ਭੁਏ ਬਿਤੀਤ। ਨਿਕਟ ਜਾਤ ਲਾਜਤ ਮਮ ਚੀਤ। ਮਹਾਰਾਜ ਉਪਲੰਬਨ ਕਰੇ। ਤਾਂ ਤੇ ਚੀਤ ਸਖੀ ਮਮ ਡਰੇ ॥ ੧੫੭ ॥ ਵਿਭ੍ਰਮਵਤੀਉਵਾਚ ॥ ਸਖੀ ਤੋਹਿ ਮੁਖ ਕੰਜ ਨਿਹਾਰੇ। ਤੌ ਭੂਪਤਿ ਨਿਜ ਆਪ ਸੰਭਾਰੇ। ਤੂੰ ਵਾ ਕੋ ਹੈ ਅਤਿ ਸੈ ਪਯਾਰੀ। ਤਾਂ ਤੇ ਡਰੋ ਨ ਚੀਤ ਮਝਾਰੀ॥ ੧੫੮ ॥ ਮਿਥਯਾਦ੍ਰਿਸ਼੍ਰੋਵਾਚ ॥ ਸਖੀ ਅਲੀਕ ਸੁ ਭਾਗ ਹਮਾਰਾ। ਕਾਹੇ ਕੋ ਤੈਂ ਬਹੁਤ ਉਚਾਰਾ । ਭੂਪਤਿ ਮੋ ਮੈਂ ਚੀਤ ਨ ਧਰਈ। ਤੂੰ ਮਮ ਕਾਹਿ ਬਿਡੰਬਨ ਕਰਈ ॥ ੧੫੯ ॥ ਵਿਭ੍ਰਮਵਤੀਉਵਾਚ॥ ਸਖੀ ਅਲੀਕ ਸੁ ਭਾਗ ਹਮਾਰੇ। ਅਬ ਹੀ ਤੂੰ ਨਿਜ ਨੈਨ ਨਿਹਾਰੇ । ਤੇਰੋ ਤਨੁ ਜਬ ਭੂਪ ਨਿਹਾਰੇ। ਤੋ ਮੋ ਰਮੇਂ ਨ ਔਰ ਚਿਤਾਰੇ ॥ ੧੬੦ ॥ ਔਰ ਸਖੀ ਇਕ ਬਾਤ ਉਚਾਰੋਂ। ਘੂਮਤ ਨੈਨ ਸੁ ਤੋਂਹਿ ਨਿਹਾਰੋ ਕਾਰਣ ਕੌਣ ਨਿੰਦ੍ਰਾ ਕੀਨੀ। ਘੂਮਤ ਨੈਨ ਸਖੀ ਰਸ ਭੀਨੀ

॥ ੧੬੧ ॥ ਮਿਥਜ਼ਾਦ੍ਰਿਸ਼੍ਰੋਵਾਚ॥ ਏਕ ਪਤੀ ਕੀਜੇ ਬਹੁ ਪਜਾਰੀ । ਤਿਨ ਕੇ ਨੀਂਦ ਨ ਨੈਨ ਮਝਾਰੀ। ਮੋ ਕੋ ਸਗਲ ਲੋਕ ਜਗ ਗਹੇ। ਨੀਂਦ ਨੈਨ ਮਮ ਕਿਹ ਬਿਧ ਲਹੇ॥ ੧੬੨ ॥ ਵਿਭ੍ਰਮਵਤੀਉਵਾਚ ॥ ਦੋਹਰਾ॥ ਸਖੀ ਪਿਆਰੀ ਲੋਕ ਵਹੁ ਮੋ ਸੋਂ ਕਰੋ ਉਚਾਰ। ਜੇ ਤੋ ਕੋ ਨਿਸ ਦਿਨ ਭਜੇਂ ਤਾ ਸੋਂ ਕਰੇ ਪਿਆਰ ॥ ੧੬੩ ॥ ਮਿਥਜ਼ਾਦ੍ਰਿਸ਼੍ਰੋਵਾਚ॥ ਚੌਪਈ ॥ ਸਖੀ ਮੋਹ ਮਮ ਨਾਹਿ ਪਛਾਨੋ। ਕਾਮ ਕ੍ਰੋਧ ਲੋਭ ਪੁਨ ਜਾਨੋ। ਅਥਵਾ ਸੁਨੋ ਤੱਤ ਨਿਜ ਸਾਰ। ਏਕ ਏਕ ਕਹਿ ਕਰੋ ਉਚਾਰ॥ ੧੬੪ ॥ ਯਾ ਕੁਲ ਭੀਤਰ ਜੋ ਨਿਪਜਾਏ। ਮੋਹਿਬਿਖੇ ਸਗਲੇ ਮਨ ਲਾਏ। ਬਾਲਕ ਬ੍ਰਿਧ ਯੁਵਾ ਪੁਨ ਜੇਈ। ਮੋ ਬਿਨ ਰਹੇ ਨ ਨਿਸ ਦਿਨ ਤੇਈ॥ ੧੬੫ ॥ ਕਵਿਉਵਾਚ॥ ਦੋਹਰਾ॥ ਕਾਮ ਕ੍ਰੋਧ ਪੁਨ ਲੋਭ ਯਹਿ ਗੁਲਾਬ ਸਿੰਘ ਮਦ ਮਾਨ। ਤਨ ਮੈਂ ਆਤਮ ਦ੍ਰਿਸ਼ਿ ਬਿਨ ਹੋਤ ਨਹੀਂ ਪਹਿਚਾਨ ॥ ੧੬੬॥ ਵਿਭ੍ਰਮਵਤੀਉਵਾਚ॥ ਚੌਪਈ॥ ਕਾਮਹਿ ਕੀਰਤਿ ਪਰਮ ਪਿਆਰੀ। ਅਹਿੰਸਾ ਕ੍ਰੋਧ ਕੀ ਸੁਨੀ ਸੁ ਨਾਰੀ। ਤ੍ਰਿਸ਼ਨਾ ਲੋਭ ਹਿ ਕੀ ਜਗ ਗੈ ਹੈ। ਯਾ ਬਿਧ ਨਾਰਿ ਸੁ ਔਰ ਬਤੈ ਹੈ ॥੧੬੭ ॥ ਦੋਹਰਾ॥ ਤੂੰ ਸਭ ਕੇ ਪਤਿ ਸੋਰਮਹਿ ਇਹੈ ਬਤਾਵੋ ਮੋਹਿ। ਤੇ ਚੁਪਕੀ ਕਿਉਂ ਹ੍ਵੈ ਰਹੀਂ ਕਰੇ ਨ ਇਰਖਾ ਤੋਹਿ॥ ੧੬੮॥ ਮਿਥਜਾਦ੍ਰਿਸ਼੍ਰੋਵਾਚ॥ ਚੌਪਈ॥ ਕੈਸੇ ਸਖੀ ਈਰਖਾ ਕਰਈ। ਮੋ ਬਿਨ ਪ੍ਰਾਣ ਨ ਤੇ ਖਿਣ ਧਰਈ। ਰਤਿ ਹਿੰਸਾ ਤ੍ਰਿਸ਼ਨਾ ਲੋ ਜੇਤੀ। ਮੇਰੋ ਭਲੋ ਮਨਾਵੇ ਤੇਤੀ॥ ੧੬੯ ॥ ਕਵਿਉਵਾਚ ॥

ਦੋਹਰਾ॥ ਮਿਥਯਾ ਦ੍ਰਿਸ਼੍ਰਿ ਸੁ ਮਰੇ ਜਬ ਗੁਲਾਬ ਸਿੰਘ ਇਮ ਜਾਨ । ਹਿੰਸਾ ਤ੍ਰਿਸ਼੍ਨਾ ਆਦਿ ਲੈ ਹੋਹਿ ਸਗਲ ਪੁਨ ਹਾਨ ॥ ੧੭੦॥ ਵਿਭ੍ਰਮਵਤੀਉਵਾਚ। ਯਾਹੀ ਤੇ ਸਖਿਮੋਹਿ ਬਖਾਨੀ । ਤੇ ਸਮ ਸੁਭਗ ਨ ਦੂਸਰਿ ਰਾਨੀ। ਤੋਹਿ ਸੁ ਭਾਗ ਜਬੈ ਵਹ ਲਹੇ। ਤੇ ਗਤਿ ਰੂਪ ਪ੍ਰਸਾਦਹਿ ਚਹੇ ॥ ੧੭੧ ॥ ਸ੍ਵੈਯਾ ॥ ਸਖੀ ਔਰ ਕਹੋ ਨਿਸ ਨੀਦ ਬਿਨਾ ਜੁਗ ਨੈਨ ਸਰੋਜ ਸੁਤੇ ਅਕੁਲਾਇ। ਯੁਗ ਨੂਪਰ ਕੀ ਧੁਨਿ ਚੀਤ ਹਰੇ ਪਰ ਭੂਮਿ ਬਿਖੇ ਪਦ ਤੇ ਖਿਸਲਾਇ। ਗਜ ਗਾਮਿਨਿ ਤੂੰ ਗਤਿ ਮੰਦ ਚਲੇ ਉਰ ਚਾਹਤ ਹੈ ਨਿਜ ਨਾਹ ਰਿਝਾਇ। ਇਹ ਲੱਖਣ ਜੌ ਤਵ ਨਾਹ ਪਿਖੇ ਡਰ ਹੋਂ ਉਰਸੰਕ ਕਰੇ ਖੁਨ ਸਾਇ ॥ ੧੭੨ ॥ ਮਿਥਯਾਦ੍ਰਿਸ਼੍ਰੋਵਾਚ॥ ਸ੍ਵੈਯਾ॥ ਸਖੀ ਕਾਹੇ ਤੇ ਸੰਕ ਭਈ ਤੁਮ ਕੋ ਹਮ ਨਾਹਿ ਕੀ ਆਇਸ ਮੈਂ ਸੁਖ ਪਾਇ। ਇਕਔਰ ਕਹੋਂ ਸੁਨ ਮੋਹਿ ਅਲੀ ਜਿਹ ਤੇ ਸਗਲੋ ਡਰ ਤੋਹਿ ਮਿਟਾਇ। ਯੁਵਤੀ ਮੁਖ ਚੰਦ ਨਿਹਾਰਤ ਹੀ ਨਰ ਚੀਤ ਚਕੋਰ ਮਹਾਂ ਹਰ ਖਾਇ। ਦ੍ਰਿਗ ਕੰਜ ਫਿਰਾਇ ਪਿਖੇ ਯੁਵਤੀ ਕਹਿ ਤਾਂ ਗਤਿ ਜੋ ਨਰ ਤਾਂ ਖੁਨਸਾਂਇ ॥ ੧੭੩ ॥ ਦੋਹਰਾ ॥ ਇਮ ਭਾਖਤ ਦੋਨੋ ਚਲੀ ਆਵਤਿ ਮੋਹ ਨਿਹਾਰ। ਦੇਵੀ ਮਿਥਯਾ ਦ੍ਰਿਸ਼੍ਰਿ ਯਹਿ ਐਸੇ ਕੀਨ ਉਚਾਰ॥ ੧੭੪ ॥ ਸ੍ਵੈਯਾ ॥ ਕਦਲੀ ਸਮ ਜੰਘ ਬਿਰੰਚਿ ਰਚੀ ਪੁਨ ਫੂਲ ਨ ਮਾਲ ਸੁ ਕੰਠ ਸੁਹਾਇ। ਕਰ ਚੰਚਲ ਚੀਰ ਉਭਾਰਤ ਹੈ ਕੁਚ ਮੰਡਲ ਚੰਦਨ ਲੇਪ ਲਗਾਇ। ਜਨ ਨੀਲ ਸਰੋਜ ਬਡੀ ਅਖੀਆਂ ਪਿਖ ਦੀਰਘ

ਮੇਂ ਮਨ ਕੋ ਤ੍ਰਿਪਤਾਏ। ਕਰ ਡੋਲਤ ਕੰਕਣ ਬੋਲਤ ਹੈ ਧੁਨਿ ਨੂਪਰ ਕਾਮ ਸਿਖੀ ਹਰਖਾਏ ॥ ੧੭੫ ॥ ਮੁਖ ਚੰਦ ਸਰੋਜ ਮਨੋ ਅਖੀਆਂ ਦੁਤਿ ਦਾੜਮ ਦੰਤਨ ਹੇਰ ਲਜਾਈ। ਜਗ ਕਾਮਨਿ ਦਾਘ ਤਪੇ ਜਨ ਜੇ ਦ੍ਰਿਗ ਸਿੰਚ ਸੁਧਾ ਤਿਨ ਤਾਪ ਮਿਟਾਈ। ਨਭ ਚੰਦ ਕਲਾ ਜਨ ਭੂਮਿ ਅਈ ਇਨ ਪੇਖਨ ਤੇ ਮਨ ਮੇਂ ਬਿਗਸਾਈ॥ ਸੁ ਗੁਲਾਬ ਪਿਖੇ ਮਧੁਮਾ ਰਤਿਸੀ ਮਲ ਮੂਤ੍ਰਤਾ ਨਹਿ ਦੇਤ ਦਿਖਾਈ ॥ ੧੭੬ ॥ ਵਿਭ੍ਰਮਵਤੀ ਉਵਾਚ ॥ ਦੋਹਰਾ ॥ ਯਹਿ ਮਹਾਂ ਮੋਹ ਸੋ ਪ੍ਰਾਨ ਪਤਿ ਤੂੰ ਅਤਿ ਪਜ਼ਾਰੀ ਨਾਰਿ ॥ ਚਲੋ ਸਮੀਪ ਪ੍ਰਸਿੰਨ ਕਰ ਭਾਖਜ਼ੋ ਮਾਨ ਹਮਾਰ॥ ੧੭੭॥ ਸੁਨਕੈ ਮਿਥਜ਼ਾ ਦ੍ਰਿਸ੍ਰਿ ਤਬ ਜਾਇ ਸਮੀਪ ਨਿਹਾਰ॥ ਮਹਾਂ ਮੋਹ ਮਹਾ ਰਾਜ ਪ੍ਰਤਿ ਜਯ ਜਯ ਕੀਨ ਉਚਾਰ ॥ ੧੭੮॥ ਮਹਾਮੋਹ ਉਵਾਚ ॥ ਪੀਨ ਉਰੂ ਕੁਚ ਅੰਕ ਮਿਲ ਕੀਜੈ ਮੋਹਿ ਨਿ-ਹਾਲ। ਹਰਣਾਖੀ ਸ਼ਿਵ ਸ਼ਿਵਾਕੀ ਸੋਭਾ ਹਰੇ ਬਿਸਾਲ॥ ੧੭੯॥ ਹਸੀ ਸੁ ਮਿਥਜ਼ਾ ਦ੍ਰਿਸ੍ਰਿ ਤਬ ਮਿਲੀ ਸੁ ਭੁਜਾਂ ਪਸਾਰ॥ ਮਹਾ ਮੋਹ ਸੁਖ ਤਾਂਹਿ ਕੋ ਨਿਜ ਮੁਖ ਕਰੇ ਉਚਾਰ ॥ ੧੮੦॥

ਦੋਹਰਾ ॥ ਅਹੋ ਪਿਆਰੀ ਸੰਗ ਤਵ ਲਯੋ ਰਸਾਇ ਨਸਾਰ ॥ ਜਰਾ ਇਕਾਗਰ ਮੇਟ ਪੁਨ ਜੋਬਨ ਭਯੋ ਉਦਾਰ ॥ ੧੮੧॥ ਸਵੈਯਾ ॥ ਪੂਰਬ ਜੋਨਵ ਜੋਬਨਮੇ ਸੁ ਮਨੋ ਜ ਬਿਕਾਰ ਭਯੋ ਬਲਕਾਰੀ ॥ ਚੀਤ ਮਥੇ ਉਰ ਆਨੰਦ ਥੇ ਸਭ ਔਰ ਪਦਾਰਥ ਥੇ ਸੁਖਕਾਰੀ ॥ ਚੀਤ ਇਕਾਗਰਤਾ

ਜਰਠਾਪਨ ਤੇ ਮੁਖ ਚੰਦ ਅਮੀ ਸੁ ਨਿਵਾਰੀ ॥ ਸੰਗਮ ਤੇ ਨਵ ਜੋਬਨ ਮੇ ਅਬ ਫੇਰ ਭਯੋ ਤਵ ਪ੍ਰੇਮ ਉਦਾਰੀ ॥ ੧੯੨ ॥ ਕਵਿਉਵਾਚ ॥ ਦੋਹਰਾ ॥ ਤਰਨਾ ਪਨ ਤਜ ਬਿਖੈ ਸੁਖ ਬਹੁ ਦਿਨ ਭਜੇ ਮੁਰਾਰ ॥ ਜਰਠਾਪਨ ਬਿਨ ਭਾਗ ਸਠ ਯੁ-ਵਤੀ ਮਦਨ ਬਿਕਾਰ ॥ ੧੯੩ ॥ ਮਿਥਯਾਦ੍ਰਿਸ੍ਰੋਵਾਚ ॥ ਸਵੈਯਾ

ਮਹਾ ਰਾਜ ਕਹੋਂ ਇਕ ਬਾਤ ਸੁਨੋਂ ਜਿੰਹ ਊਪਰ ਹੋਤ ਕ੍ਰਿ-ਮਾਲ ਪੀਓ ॥ ਜਗ ਪੂਰਨ ਤਾਂਹਿ ਮਨੋਰਥ ਹ ਕਛੁ ਚਾਹਤ ਨਾ ਵਹ ਔਰ ਬੀਓ ॥ ਨਵ ਜੋਬਨ ਤੇ ਸੰਗ ਮੋਹਲਯੋ ਬਿਨ ਸੇਵਨ ਤੇ ਕਿਹ ਕਾਮ ਜੀਓ ॥ ਕਰ ਆਇਸ ਬੇਗ ਕਰੋ ਭਰਤਾਂ ਮਮ ਜਾਂਹਿ ਨਮਿੱਤ ਸੁ ਯਾਦ ਕੀਓ ॥ ੧੯੪ ॥ ਮਹਾਮੋਹ ਉਵਾਚ ॥ ਤੋਹਿਚਿਤਾਰਤ ਹੈ ਨਿਸਬਾਸਰ ਵਾਮ ਉਰੂ ਸੁਨ ਮੋਹਿ ਪਿਆਰੀ ॥ ਮਾਂਹਿ ਦਿਵਾਰ ਯਥਾ ਪੁਤਲੀ ਤਿਮ ਨੀਤ ਬਸੋ ਮਮ ਚੀਤ ਮਝਾਰੀ ॥ ਚੀਤ ਵਿਖੇ ਤਵ ਪ੍ਰੇਮ ਰਹੋ ਮਮ ਨੀਤ ਖਿਰੇ ਸੁ ਮਨੋਜ ਕੀ ਬਾਰੀ ॥ ਸੁਨ ਮਿਥਯਾ ਦ੍ਰਿਸ਼੍ਰਿ ਪ੍ਰਸੰਨ ਭਈ ਸੁਪ੍ਰਸਾਦ ਕਿਯੋ ਮੁਖ ਏਹੁ ਉਚਾਰੀ ॥ ੧੯੫ ॥ ਮਹਾ ਮੋਹ ਉਵਾਚ ॥ ਦੋਹਰਾ ॥ ਔਰ ਕਹੋ ਦਾਸੀ ਸੁਤਾ ਸ਼ਰ-ਧਾ ਸ਼ਾਂਤਿ ਸੁਜਾਨ ॥ ਦੂਤੀ ਭਈ ਬਬੇਕ ਕੀ ਪਤ੍ਰ ਲਿਖੇ ਮਦ ਮਾਨ ॥ ੧੯੬ ॥ ਉਪਨਿਖਤ ਵਿਵੇਕ ਮਿਲਾਪ ਹਿਤ ਭਈ ਕੁੱਟਨੀ ਸੋਇ ॥ ਜਿਹ ਬਿਧ ਹੋਇ ਮਿਲਾਪ ਨਹ ਕਰੋ ਉ-ਪਾਇ ਸੁਕੋਇ ॥ ੧੯੭ ॥ ਏਕ ਉਪਾਇ ਸੁਮੇਂਕਹੋਂ ਵਹੀ ਕਰੋ ਮਨ ਧਾਰ ॥ ਸ਼ਰਧਾ ਜੋ ਉਪਨਿਖ਼ਤ ਕੀ ਸੋ ਅਬ ਦੇਹੁ

ਨਿਵਾਰ ॥ ੧੮੮ ॥ ਅਕੁਲੀਨੀ ਪ੍ਰਤਿ ਕੂਲ ਮਮ ਸ਼ਰਧਾ ਪਾਪਨਿ ਨਾਰਿ ॥ ਕੇਸਨ ਤੇ ਗਹਿ ਤਾਂਹਿ ਕੋ ਦੇਹੁ ਪਖੰਡ ਮਤ ਡਾਰ॥ ੧੮੯ ॥ ਮਿਥਯਾਦ੍ਰਿਸ਼੍ਟੋਵਾਚ ॥ ਚੌਪਈ ॥ ਯਾਹਿ ਕਾਜ ਕੀ ਚਿੰਤ ਨ ਕੀਜੈ ॥ ਮਮ ਵਚਨਨ ਤੇ ਭਯੋ ਪਿ-ਖੀਜੈ ॥ ਮੇਰਾ ਵਚਨ ਸੁਨੈ ਜਬ ਰੰਡੀ॥ ਤਜੇ ਬੇਦ ਪਥ ਭਜੇ ਪਖੰਡੀ॥ ੧੯੦ ॥ ਮੇਰੋ ਜੀਵਨ ਜਬ ਲਗ ਹੋਈ॥ ਬਸੇ ਪਖੰਡਿ ਗ੍ਰਹ ਤੇ ਪਦ ਧੋਈ॥ ਮਿਥਯਾ ਧਰਮ ਮਿੱਥਿਆ ਮੁਕ-ਤਿ ॥ ਮਿਥਯਾ ਬੇਦ ਮਿੱਥਿਆ ਯੁਕਤਿ ॥ ੧੯੧॥ ਦੋਹਰਾ ਯਾ ਬਿਧ ਮੇਰੋ ਬਰਨ ਸੁਨ ਤਜੇ ਬੇਦ ਪਥ ਸੋਇ ॥ ਜਨ ਬੇਦ ਨ ਸ਼ਰਧਾ ਮਿਟੈ ਕਹਿ ਉਪਨਿਖਦ ਮੈਂ ਹੋਇ ॥ ੧੯੨ ॥

ਸਵੈਯਾ ॥ ਜਹ ਖਾਨਨ ਪਾਨਨ ਤੀ ਸੁਖ ਹੈ ਵਹ ਮੋਖ ਕਹੋਕਤ ਆਵਤ ਕਾਮਾ ॥ ਪਰਲੋਕ ਨਹੀ ਸੁਖ ਹੋਇ ਕਹਾਂ ਉਲਟੇ ਸੁਤ ਨਾਰਿ ਤਜਾਵਤ ਧਾਮਾ॥ ਜਗ ਵੰਚਨ ਕੇ ਹਿਤ ਬਯੋਤ ਰਚੀ ਜਨ ਧੂਰਤ ਬੇਦ ਧਰੇ ਤਿਹ ਨਾਮਾ॥ ਸ਼ਰਧਾ ਸੁਨ ਯੌਂ ਪਥ ਬੇਦ ਤਜੇ ਸੁ ਪਖੰਡਿਨ ਕੇ ਵਸ ਹ੍ਵੈ ਵਹੁ ਵਾਮਾ ॥ ੧੯੩ ॥ ਮਹਾ ਮੋਹ ਉਵਾਚ ॥ ਚੌਪਈ ॥ ਐਸੇ ਕਰੇ ਪਿਆਰੀ ਜਬ ਹੀ॥ ਮੇਰੋ ਇਸਟ ਸਿੱਧ ਜਗ ਤਬਹੀ॥ ਇਮ ਕਹਿ ਪ੍ਰੇਮ ਭਯੋ ਅਧਿਕਾਈ ॥ ਮੁਖ ਚੂਮਯੋ ਗਹਿ ਕੰਠ ਲਗਾਈ॥ ੧੯੪ ॥ ਮਿਥਯਾ ਦ੍ਰਿਸ੍ਟੋ ਵਾਚ ॥ ਚੌਪਈ ॥ ਭੂਪਤਿ ਯਹਿ ਨਹਿਰੀਤਿ ਸੁਹੈਹੈ॥ ਮੇਰੇ ਚੀਤ ਸੁ ਬਹੁਤ ਲਜੈਹੈ॥ ਮਹਾ ਮੋਹ ਤਬ ਕੀਨ ਉਚਾਰਾ॥ ਧਸਯੋ ਬਨੈ ਅਬ

ਵਾਸ ਅਗਾਰਾ ॥ ੧੯੫ ॥ ਦੋਹਰਾ ॥ ਐਸੇ ਮੁਖੋਂ ਬਖਾਨ ਕੇ ਗਯੋ ਅਖਾੜੇ ਤਯਾਗ ॥ ਪਿਖ ਭੂਪਤਿ ਵਿਸਮੈ ਭਯੋ ਗੁਲਾਬਸਿੰਘ ਵਡਭਾਗ ॥੧੯੬॥ ਦੋਹਰਾ ॥ ਕਰੁਣਾ ਸਖੀ ਸਮੇਤ ਪੁਨ ਸ਼ਾਂਤਿ ਸੁਸੀਲ ਉਦਾਰ ॥ ਜੈ ਹੈ ਸ਼ਰਧਾ ਸੋਧ ਹਿਤ ਜਗ ਸਭ ਪੰਥ ਮਝਾਰ ॥ ੧੯੭ ॥

ਇਤਿ ਸ੍ਰੀਮਤਿ ਮਾਨਸਿੰਘ ਚਰਣ ਸਿਖਜਤ ਗੁਲਾਬ ਸਿੰਘੇਨ ਵਿਰਚਿਤੇ ਪ੍ਰਬੋਧ ਚੰਦ੍ਰ ਨਾਟਕੇ ਦੁਤੀਯੋ ਅੰਕ ॥੨॥

ੴ ਸਤਿ ਗੁਰੂ ਪ੍ਰਸਾਦਿ ॥

ਦੋਹਰਾ ॥ ਮਾਯਾ ਜਿਹ ਜਗ ਮੋਹਿਓ ਬਹੁ ਕੁਪੰਥ ਭਰਮਾਇ ॥ ਵਹੁ ਰਘੁਨਾਇਕ ਦਾਸ ਕੇ ਹੋਵੇ ਨੀਤ ਸਹਾਇ ॥ ੧ ॥ ਜਿਹ ਬਿਧ ਕਲਿਜੁਗ ਫੈਲਿਓ ਸਗਲ ਭ੍ਰਮਾਯੋ ਲੋਇ ॥ ਗੁਲਾਬ ਸਿੰਘ ਨ੍ਰਿਪ ਸਭਾ ਮੈਂ ਪ੍ਰਗਟ ਦਿਖਾਵਤ ਸੋਇ॥ ੨॥ ਸਵੈਯਾ॥ ਤੇ ਇਹ ਭਾਂਤਿ ਗਏ ਜਬਹੀ ਤਬ ਸ਼ਾਂਤਿ ਤਥਾ ਕਰੁਣਾ ਤਹ ਆਈ॥ ਊਚ ਬੁਲਾਵਤ ਹੈ ਜਨਨੀ ਮਮ ਉੱਤਰ ਦੇਹੁ ਕਹਾਂ ਮਮ ਮਾਈ। ਸ਼ਾਂਤਿ ਸੁਨੈਨਨ ਨੀਰ ਬਹੈ ਕਹਿ ਮਾਤ ਗਈ ਨਹਿ ਦੇਤ ਦਿਖਾਈ ॥ ਤੇ ਬਿਨ ਜੀਵਨ ਮੋਹਿ ਕਹਾਂ ਅਬ ਪ੍ਰਾਣ ਤਜੋ ਸੁਲਗੇਂ ਦੁਖਦਾਈ ॥ ੩ ॥ ਮ੍ਰਿਗ ਰੰਜਤ ਕਾਨਨ ਪ੍ਰੀਤਿ ਹੁਤੀ ਜਲ ਸੈਲਨ ਮੈਂ ਤਵ ਪ੍ਰੀਤਿ ਨਈ। ਅਤਿ ਪਾਵਨ ਥਾਨਨ ਪ੍ਰੀਤਿ ਹੁਤੀ ਤਪਸਾ ਤਨ ਮੈਲਿਵ ਲੀਨ ਭਈ॥ ਜਿਮ ਭੌਨ ਚੰਡਾਲ ਗਊ ਕਪਲਾ ਤਿਮ ਮਾਤਪ ਖੰਡਿਨ ਹਾਥ ਗਈ ॥ ਅਬ

ਜੀਵਨ ਮਾਤ ਕੋ ਹੇਤ ਕਹਾਂ ਤਨ ਡਾਰ ਇਹਾਂ ਯਮ ਧਾਮ ਗਈ ॥ ੪ ॥ ਬਿਨ ਮੋਹਿ ਪਿਖੇ ਨਹਿ ਨ੍ਹਾਵਤ ਥੀ ਅਰੁ ਨਾਂਹਿ ਕਛੂ ਜਨਨੀ ਮੁਖ ਪਾਇ ॥ ਨਹਿ ਸੋਵਤ ਮੋਹਿ ਬਿਨਾ ਕਬਹੀ ਨਹਿ ਮੋਹਿ ਬਿਨਾ ਪਥ ਮਾਂਹਿ ਸਿਧਾਇ ॥ ਸਰਧਾ ਬਿਨ ਮੋਹਿ ਪਿਖੇ ਮਰਤੀ ਨਹਿ ਏਕ ਮਹੂਰਤ ਪ੍ਰਾਣ ਰਹਾਇ ॥ ਅਬ ਤਾਂ ਬਿਨ ਜੀਵਨ ਮੋਹਿ ਬਿਡੰਬਨ ਪ੍ਰਾਣ ਬਨੇ ਯਮ ਧਾਮ ਸਿਧਾਇ ॥ ੫ ॥ ਕਰੁਣੇ ਸਜਨੀ ਅਬ ਸ਼ਾਂਤਿ ਮਰੇ ਜਗ ਤੂੰ ਮਮ ਦੇਹੁ ਚਿਤਾ ਸੁ ਬਨਾਈ ॥ ਅਬ ਮੋਹਿ ਬਿਲੰਬ ਸੁਹਾਤ ਨਹੀਂ ਤਨ ਦੇਉਂ ਹੁਤਾਸਨ ਮਾਂਹਿ ਜਲਾਈ ॥ ਜਨਚੀਤ ਨਿਵਾਸ ਤਜੋ ਸਜਨੀ ਤਹਿ ਜਾਂਉ ਜਹਾਂ ਸੁ ਗਈ ਮਮ ਮਾਈ। ਸੁਨ ਸ਼ਾਂਤਿ ਬ੍ਰਿਲਾਪ ਮਹਾ ਕਰੁਣਾ ਦ੍ਰਿਗ ਨੀਰ ਬਹਯੋ ਸੁ ਲਈ ਗਲ ਲਾਈ ॥ ੬ ॥ ਕਰੁਣਾਉਵਾਚ ॥ ਸਵੈਯਾ ॥ ਸਜਨੀ ਇਹ ਭਾਂਤਿ ਕਹੇ ਮੁਖ ਅੱਖਰ ਜ੍ਵਾਲਮਨੋ ਸੁ ਦਵਾਨਲ ਕੀ। ਤਨੁ ਪ੍ਰਾਣ ਬਿਲਾਤ ਠਰਾਤ ਨਹੀਂ ਉਰ ਮੋਹਿ ਭਯੋ ਮਛਲੀ ਥਲ ਕੀ। ਸੁ ਮਹੂਰਤ ਪ੍ਰਾਣ ਧਰੋ ਨ ਮਰੋ ਮੁਖ ਕੰਜ ਪ੍ਰਸੰਨ ਨ ਹੋ ਹਲਕੀ। ਅਬ ਸੋਧ ਲਹੇਂ ਜਗਮੈਂ ਸ਼ਰਧਾ ਨ ਮੁਈ ਕਛੁ ਬਾਤ ਭਈ ਕਲਕੀ ॥੭॥ ਇਤਔ ਉਤਪੁੰਨ ਅਰੱਨ੍ਯ ਪਿਖੇ ਮੁਨਿ ਆਸ਼੍ਰਮ ਜੇ ਸੁਤਪੋ ਬਨਮਾਂਹੀ। ਤਟ ਗੋਮਤੀ ਕੈ ਯਮਨਾ ਤਟ ਮੈਂ ਕਿ ਬਸੀ ਸੁ ਭਗੀਰਥਿ ਕੇ ਤਟ ਮਾਂਹੀ। ਕਦਾਂਚਿਤ ਮੋਹਮਹੀਪ ਡਰੀ ਛਪਜਾਇ ਬਸੀ ਗਿਰਿ ਕੰਦਰ ਮਾਂਹੀ। ਕੁਰਜਾਂਗਲਕੈ ਮਖ ਸਾਲਨ ਮੈਂ ਸ਼ਰਧਾ ਕਹੂੰ ਜਾਇ ਸਬੀ

ਜਗਮਾਂਹੀ ॥ ੮ ॥ ਸ਼ਾਂਤੀਉਵਾਚ ॥ ਦੋਹਰਾ ॥ ਸਖੀ ਨਿਹਾਰੇ ਗੀ ਕਹਾਂ ਸ਼ਰਧਾ ਕਥਾ ਨ ਲੇਸ। ਮੈਂ ਕੁਰਖੇਤ੍ਰ ਸੁ ਗੋਮਤੀ ਔਰ ਪਿਖੇ ਸਭ ਦੇਸ ॥ ੯ ॥ ਸਵੈਯਾ ॥ ਸਰਤਾ ਤਟਮੈਂ ਬਹੁ ਭਾਂਤਿ ਪਿਖੇ ਤਪਸੀ ਜਿਨ ਮਾਂਹਿ ਅਨੇਕ ਸੁਹਾਏ। ਪੁਨ ਮੋਹਿ ਮਿ-ਮਾਂਸਕ ਧਾਮ ਪਿਖੇ ਚਮਸਾ ਕਰ ਯੂਪ ਸੁ ਥਾਨ ਬਨਾਏ। ਪੁਨ ਆਸ਼੍ਰਮ ਚਾਰ ਨਿਹਾਰ ਰਹੀ ਦਿਨ ਕੋਟਿਨ ਕੋਟਿ ਨ ਜਾਤ ਗਿਨਾਏ। ਨਹਿ ਬਾਤ ਸੁਨੀ ਕਹੂੰ ਕਾਨਨ ਮੈਂ ਸ਼ਰਧਾ ਸਜਨੀ ਕਿੰਹ ਠੌਰ ਬਸਾਏ ॥ ੧੦ ॥ ਕਰੁਣੋਵਾਚ ॥ ਚੌਪਈ ॥ ਸਖੀ ਕਹੋ ਸ਼ਰਧਾ ਹੈ ਜੋਈ। ਪਖੰਡਨ ਕੇ ਵਸ ਪਰੈ ਨ ਸੋਈ। ਜੇ ਅਤਿ ਪੁਨਜਵਤੀ ਜਗ ਨਾਰੀ। ਤੇ ਯੌਂ ਬਿਪਤ ਨ ਲਹੇ ਪਜਾਰੀ ॥ ੧੧ ॥ ਸ਼ਾਂਤਿਉਵਾਚ ॥ ਦੋਹਰਾ ॥ ਸਖੀ ਕਹੋ ਇਕ ਬਾਤ ਸੁਨ ਜੋ ਧਾਤਾ ਪ੍ਰਤਿਕੂਲ। ਕਹੋ ਅਸੰਭਵ ਕੌਨ ਗਤਿ ਵੈ ਸਭ ਅਪਦਾ ਮੂਲ ॥ ੧੨ ॥ ਸਵੈਯਾ ॥ ਜਨਕਾਤਮ ਜਾਗ੍ਰਹ ਰਾਵਨ ਕੇ ਸੁ ਬਸੀ ਦੁਖਭਾਂਤਿ ਅਨੇਕ ਭਰੇ। ਵਸਦਾਨਵ ਵੇਦ ਤ੍ਰਈ ਸੁਭਈ ਤਿਨ ਜਾਇ ਰਸਾਤਲ ਬਾਸ ਕਰੇ। ਪੁਨ ਗੰਧ੍ਰਭ ਕੀ ਦੁਹਿਤਾਪਤਿ ਦੈਤ ਹਰੀ ਸੁ ਮੰਦਾਲ ਸਰੂਪ ਵਰੇ। ਬਿਧਿ ਬਾਮ ਭਏ ਜਗਮੈਂ ਸਜਨੀ ਕਹੁ ਆਪਦ ਕੌਨ ਨ ਸੀਸ ਧਰੇ ॥ ੧੩ ॥ ਦੋਹਰਾ ॥ ਤਾਂਤੇ ਚਲੇਂ ਪਖੰਡ ਗ੍ਰਹ ਸ਼ਰਧਾ ਤਹਾਂ ਜਿ ਹੋਇ। ਕਰੁਣਾ ਕਹਯੋ ਸੁ ਚਲ ਸਖੀ ਇਮ ਕਹਿ ਚਾਲੀ ਦੋਇ ॥ ੧੪ ॥ ਸਵੈਯਾ ॥ ਕਰੁਣਾ ਤਹਿ ਅਗ੍ਰ ਬਿਲੋਕ ਡਰੀ ਸਜਨੀ ਮਮ ਰਾਖਸ਼ ਨੈਨ ਨਿਹਾਰੇ। ਪੁਨ ਸ਼ਾਂਤਿ ਕਹਯੋ ਕਹਿ

ਰਾਖਸ ਹੈਂ ਕਰੁਨਾ ਤਬਪੀਠਹਿ ਪੀਠ ਉਚਾਰੇ । ਮਲ ਪੰਕ ਗਿਰੇ ਮੁਖ ਦੰਤਨ ਤੇ ਤਨਮੈਂ ਦੁਰ ਗੰਧ ਭਯਾਨਕ ਭਾਰੇ। ਮੁਕਤਾ ਕਟਿ ਕੱਛ ਮਲੀਨ ਮਹਾਂ ਇਹ ਮੂੰਡਪਿਸੰਗ ਸੁਝੰਡ ਖਿਲਾਰੇ॥ ੧੫ ॥ ਦੋਹਰਾ ॥ ਪੂਛਸਿ ਖੰਡ ਸੁ ਕਰ ਬਿਖੇ ਆਵਤ ਹੈ ਇਤ ਓਰ। ਨੈਨ ਨਿਹਾਰਨ ਮੈਂ ਸਕੋ ਚੀਤ ਡਰਤ ਹੈ ਮੋਰ॥ ੧੬॥ ਸ਼ਾਂਤਿ ਕਹਯੋ ਰਾਖਸ਼ ਨਹੀਂ ਪੁਦ ਗਲਹੈ ਬਲਹੀਨ। ਕਰੁਣਾ ਕਹੇ ਸੁ ਕੌਨ ਪੁਨ ਐਸੋ ਪਰਮ ਮਲੀਨ॥ ੧੭ ॥ ਸ਼ਾਂਤਿ ਕਹਯੋ ਸੁ ਪਿਸਾਚਯਹਿ ਐਸੇ ਮੋਮਨ ਆਇ। ਕਰੁਣਾ ਕਹੇ ਪਿਸਾਚਨਹਿ ਵਹਿ ਨਿਸਮੈਂ ਪ੍ਰਗਟਾਇ ॥ ੧੮॥ ਸੂਰਜ ਆਹਿ ਅਕਾਸ਼ ਮੈਂ ਕਿਰਣ ਪ੍ਰਕਾਸ਼ੇ ਲੋਇ । ਐਸੇ ਸਮੇ ਪਿਸਾਚਕਾ ਕਹਿ ਅਵਕਾਸ਼ ਸੁ ਹੋਇ ॥ ੧੯ ॥ ਸ਼ਾਂਤਿ ਕਹਯੋ ਸੁ ਪਿਸਾਚ ਨਹਿ ਤੌ ਯਹਿ ਪਾਪੀ ਆਹਿ। ਨਿਕਸਯੋ ਅਬਹੀ ਨਰਕ ਤੇ ਆਵਤ ਹੈ ਪਥਮਾਂਹਿ ॥ ੨੦ ॥ ਬਹੁਰੋ ਸ਼ਾਂਤਿ ਬਿਚਾਰ ਕਰ ਅਬਮੈਂ ਲਖਯੋ ਨ੍ਰਿਤਾਂਤ । ਮਹਾਂ ਮੋਹ ਪਠਿਓ ਅਯੋ ਯਹ ਜਗਜੈਨ ਸਿਧਾਂਤ॥ ੨੧॥ ਯਾਕੋ ਦਰਸਨ ਦੂਰ ਤਜ ਯਹ ਅਤਿ ਪਤਿਤਮਲੀਨ । ਐਸੇ ਸ਼ਾਂਤਿ ਬਖਾਨ ਕੈ ਫਿਰ ਚਾਲੀ ਮੁਖ ਦੀਨ॥ ੨੨ ॥ ਕਰੁਣੋਵਾਚ॥ ਦੋਹਰਾ॥ ਸਖੀ ਮਹੂਰਤ ਥਿਰ ਰਹੋ ਸ਼ਰਧਾ ਲੇਹਿ ਨਿਹਾਰ। ਯਹੀ ਪਖੰਡੀ ਭਾਖੀਯੇ ਮਤ ਯਾ ਭੌਨ ਮਝਾਰ॥੨੩॥ ਗੁਲਾਬ ਸਿੰਘ ਇਮ ਭਾਖ ਕਰ ਦੋਨੋਂ ਖਰੀ ਇਕਾਂਤ । ਤਬ ਨ੍ਰਿਪ ਸਭਾ ਪ੍ਰਵੇਸ਼ ਕਰ ਬੋਲਯੋ ਜੈਨ ਸਿਧਾਂਤ॥ ੨੪॥ ਨਮੋ ਨਮੋ

ਅਰਹੰਤਪਥਜੇ ਜਨ ਚਲੇ ਉਦਾਰ। ਭੁਕਤਿ ਮੁਕਤਿ ਦੋਨੋ ਲਹੈਂ ਮੈ ਅਬ ਕਰੋਂ ਉਚਾਰ॥ ੨੫ ॥ ਕਬਿੱਤ ॥ ਨਵਹੈਂ ਦੁਆਰ ਤਨੁ ਭੌਨਕੇ ਮਝਾਰ ਪੁਨ ਆਤਮਾ ਪ੍ਰਕਾਸ ਦੀਪਤਾਂਹਿ ਮੈਂ ਸੁਹਾਇ ਹੈ। ਜੈਨਵਰ ਭਾਖਿਓ ਸਿਧਾਂਤ ਸੁ ਇਕਾਂਤ ਯਹ ਗਹੇ ਜਨ ਜੋਈ ਜਗ ਸੁਖ ਮੋਖ ਪਾਇ ਹੈ। ਅਰੇ ਸੁਨ ਸ੍ਰਾਵਕ ਸੁ ਵਾਕ ਮੈਂ ਬਖਾਨੋ ਤੁਮ ਮਲਮਯ ਪ੍ਰਮਾਣੁ ਤੇ ਸੋ ਦੇਹ ਉਪ-ਜਾਇ ਹੈ। ਮੂਢ ਨਰ ਸੁੱਧ ਕਰੇ ਸੀਤਜਲ ਸੀਸ ਧਰੇ ਹੋਵਤ ਨ ਸੁਧ ਜਲ ਕੋਟਿਨ ਨ੍ਹਵਾਇ ਹੈ ॥੨੬॥ ਦੋਹਰਾ ॥ ਆਤਮ ਵਿਮਲ ਸੁਭਾਵ ਹੈ ਰਿਖਿਸੇਵਾ ਤਿਹ ਗਯਾਨ। ਰਿਖਿਸੇਵਾ ਕੈਸੀ ਕਹੋ ਸੁਨਹੋ ਕਰੋਂ ਬਖਾਨ ॥ ੨੭॥ ਸਵੈਯਾ ॥ ਦੂਰ ਹਿ ਤੇ ਪਦ ਪੰਕਜਕੋ ਅਭਿ ਬੰਦਨ ਸੀਸ ਨਿਵਾਇ ਕਰੋ। ਭੋਜਨ ਜੋ ਮਿਸਟਾਨ ਮਹਾਂ ਨਿਤਤਾਂਹਿ ਜਿਵਾਵਹੁ ਜੋਰ ਕਰੋ। ਘਰ ਭੀਤਰ ਜੋ ਰਿਖਿ ਬਾਸਕਰੇ ਮਨਮੈਂ ਨਹਿ ਰੰਚਕ ਰੋਖ ਧਰੋ। ਗੋਪ ਹੁਤੋ ਮਤ ਖੋਲ ਕਢਯੋ ਇਹ ਭਾਂਤਿ ਕਰੋ ਭਵ ਸਿੰਧੁ ਤਰੋ॥ ੨੮॥ ਪੁਨਨੇਪਥ ਓਰ ਬਿਲੋਕ ਕਹਯੋ ਸਰਧੇ ਇਤ ਆਉ ਕਹਾਂ ਚਿਰਲਾਇ। ਕਰੁਣਾ ਤਹਿ ਸ਼ਾਂਤਿ ਨਿਹਾਰਤ ਥੀ ਇਨ ਪੇਖਤ ਕੌਣ ਕਨਾਤ ਹਲਾਏ। ਸ਼ਰਧਾ ਤਹ ਆਇ ਸਮਾਜ ਬਰੀ ਪੁਨ ਜੈਨ ਸਮਾਨ ਸੁ ਵੇਸ ਬਨਾਏ। ਕਹਿ ਆਇ ਸਮੋਹਿ ਸੁ ਬੇਗ ਕਰੋ ਸੁਨ ਸ਼ਾਂਤਿ ਦੁਖੀ ਸੁ ਭਈ ਮੁਰਝਾਏ ॥ ੨੯॥ ਖਿਪਣਕਉਵਾਚ॥ ਦੋਹਰਾ ॥ ਸ੍ਰਾਵਗਨਿਖਲਕੁ-ਟੰਬ ਕੋ ਸ਼ਰਧੇ ਤੂੰ ਗਹਿਆਜ। ਕਬਹੁ ਮਹੂਰਤ ਨਾ ਤਜੀ

ਸਿੱਧ ਹੋਹਿ ਮਮ ਕਾਜ॥ ੩੦॥ ਦੋਹਰਾ॥ ਜੋ ਆਇਸ ਸੋਈ ਕਰੋ ਰਾਜਕੁਲੀਨ ਮਹਾਨ। ਇਮ ਕਹਿ ਨਿਕਸੈਵੈ ਦੋਊ ਕਰੁਨਾ ਸ਼ਾਂਤਿ ਬਖਾਨ॥ ੩੧॥ ਕਰੁਨਾਉਵਾਚ॥ ਦੋਹਰਾ॥ ਸਖੀ ਪਿਆਰੀ ਧੀਰਧਰ ਕਾਹੇ ਤੂੰ ਡਰ ਪਾਇ। ਨਾਮ ਮਾਤ੍ਰ ਸਰਧਾ ਕਹੇ ਹੈ ਕਛੁ ਔਰ ਬਲਾਇ॥ ੩੨॥ ਚੌਪਈ। ਅਹਿੰਸਾ ਦੇਵੀ ਮੋਹਿ ਸੁਨਾਈ। ਪਖੰਡ ਧਾਮ ਸਰਧਾ ਇਕ ਪਾਈ। ਪਰ ਵਹੁ ਅੰਬਾਤੇ ਹੈ ਆਨ। ਤਾਮਸਿ ਸਰਧਾਕਹੇ ਬਖਾਨ ।੩੩।ਦੋਹਰਾ। ਤਾਂਤੇ ਸ਼ਰਧਾ ਤਾਮਸੀ ਯਹਿ ਤੂੰ ਕਿਉ ਡਰ ਪਾਇ । ਐਸੇ ਕਰੁਨਾ ਭਾਖਿਓ ਅਬ ਪੁਨਸ਼ਾਂਤਿ ਅਲਾਇ॥ ੩੪॥ ਸ਼ਾਂਤਿ ਉਵਾਚ॥ ਚੌਪਈ॥ ਸਾਵਧਾਨ ਸਜਨੀ ਮੈਂ ਹੋਈ। ਜੈਸੇ ਕਹੇਂ ਬਾਤ ਹੈ ਸੋਈ। ਯਹ ਅਤਿ ਦੁਰਾਚਾਰਣੀ ਹੱਯੇ। ਅੰਬਾਸਦਾ ਚਾਰ ਰਤਿ ਪੱਯੇ॥ ੩੫॥ ਯਹਿ ਦੁਰ ਦਰਸ਼ਨ ਰੂਪ ਮਲੀਨੀ। ਅੰਬਾ ਪ੍ਰਿਯ ਦਰਸ਼ਨ ਸੁਖ ਭੀਨੀ । ਐਸੋ ਰੂਪ ਤਾਂਹਿ ਨਹ ਹੋਈ। ਸੰਸਾ ਮਨਮੈਂ ਕਰੋ ਨ ਕੋਈ। ੩੬। ਅੰਬਾ ਯਾ ਕੇ ਬਸ ਨਹਿ ਹੋਈ। ਜੋ ਤੂੰ ਕਹੈਂ ਬਾਤ ਹੈ ਸੋਈ। ਚਲੇ ਅਗਾਰੀ ਸੌ ਗਤ ਧਾਮਾ। ਤਹਾਂ ਮਿਲੇ ਜੌ ਵਹਿ ਅਭਿ ਰਾਮਾ॥ ੩੭॥ ਯੋਂ ਕਹਿ ਚਲੀ ਅਗਾਰੀ ਜਬਹੀ। ਭਿੱਛਕ ਏਕ ਨਿਹਾਰਯੋ ਤਬ ਹੀ। ਪੁਸਤਕ ਹਾਥ ਬਿਖੇ ਦਰਸਾਯੋ। ਬੋਧ ਸਿਧਾਂਤ ਸਭਾ ਮਹਿ ਆਯੋ॥ ੩੯॥ ਭਿੱਛਕਉਵਾਚ॥ ਚੌਪਈ ॥ ਖਿਣ ਭੰਗਰ ਸਗਲ ਪਦਾਰਥ ਹੱਯੇ। ਹੈ ਭੀਤਰ ਬਾਹਰ ਸਮ ਪੱਯੇ। ਆਹਿ ਨਿਰਾਤਮ ਮਾਂਹਿ ਗਿਆਨ। ਦਰਪਣ ਮੁਖ ਸਮ ਹੋਵੈ

ਭਾਨ ॥ ੩੯ ॥ ਸੋਵਹ ਗਜ਼ਾਨ ਵਾਸਨਾ ਹੀਨ। ਫੁਰੇ ਬਿਖੈ ਬਿਨੁ ਲਖੈ ਪ੍ਰਬੀਨ। ਯੌ ਕਹਿ ਪੋਥੀ ਆਗੇ ਧਰੀ। ਸੀਸ ਨਿਵਾਇ ਪ੍ਰਕਰਮਾ ਕਰੀ॥ ੪੦॥ ਅਹੇ ਸਾਧ ਯਹ ਧਰਮ ਸੁਹਾਯੋ। ਜੋ ਨਿਜ ਮੁਖਤੇ ਬੁੱਧ ਬਤਾਯੋ। ਯਾਮੈ ਸੂਖ ਮੋਖ ਜਗ ਦੋਈ। ਖੇਦ ਬਿਨਾ ਜਨਪਾਵੇ ਸੋਈ॥ ੪੧॥ ਸੇਵਕ ਕੇ ਨਿਜ ਭੌਨ ਮਝਾਰੇ। ਸੁੰਦਰ ਵਾਸ ਸੁ ਮਾਂਹਿ ਚੌਬਾਰੇ। ਮਨ ਅਨ ਭੂਲ ਵਨਕ ਕੀ ਨਾਰੀ। ਬਹੁ ਬਿਧ ਭੋਜਨ ਧਰੇ ਸਵਾਰੀ ॥ ੪੨॥ ਕੋਮਲ ਸੇਜ ਸੁਵਣਕ ਵਿਛਾਇ ॥ ਜੋਰ ਦੋਊ ਕਰ ਦੇਇ ਬਿਠਾਇ ॥ ਸਰਧਾ ਸਹਿਤ ਉਪਾਸਕ ਜੇਤੇ॥ ਯੁਵਤੀ ਸਹਿਤ ਭਜੇ ਪਦ ਤੇਤੇ॥ ੪੩॥ ਦੋਹਰਾ ॥ ਅੰਗ ਰਾਗ ਤਨ ਲਾਇ ਕੈ ਵਣਕ ਮਨੋਹਰ ਨਾਰਿ॥ ਭਜੇ ਨਿਸਾ ਸਸਿ ਉੱਜਲੀ ਪਦ ਨਿਜ ਪਾਣਿ ਮਝਾਰ ॥ ੪੪॥ ਕਰੁਣਾਉਵਾਚ ॥ ਸਵੈਯਾ ॥ ਸਜਨੀ ਯਹ ਕੌਨ ਸੁ ਆਹਿ ਇਹਾਂ ਤਨੁ ਤਾਲ ਸਮਾਨ ਸੁ ਜਾਹਿ ਲੰਬਾਯੋ॥ ਸੁਪਿ ਸੰਗ ਕ ਖਾਇ ਧਰੇ ਤਨ ਅੰਬਰ ਸੂਖਮ ਜੋ ਧਰ ਮੈ ਲਟਕਾਯੋ ॥ ਪੁਨ ਭਾਲ ਸੁਕਿੰਚਿਤ ਮੁੰਡਿਤ ਹੈ ਕਿ ਪਿਖੋ ਕਚਮੂਲਹ ਤੇ ਉਖ-ੜਾਯੋ॥ ਦ੍ਰੁਮ ਛਾਲ ਬਿਸਾਲ ਸੁਨਾਲ ਧਰੀ ਨ ਯਤੀ ਯਹ ਜਾ-ਨ ਪਰੇ ਰੋਸਕਾਯੋ ॥ ੪੫॥ ਸ਼ਾਂਤਿਉਵਾਚ ॥ ਦੋਹਰਾ ॥ ਬੋਧਾਗਮ ਸਜਨੀ ਇਹੈ ਭਿਛਕ ਰੂਪ ਬਣਾਇ॥ ਵੰਚਤ ਹੈ ਸਭ ਲੋਕ ਕੌ ਯੌ ਮੇਰੇ ਮਨ ਆਇ॥ ੪੬॥ ਭਿੱਛਕ ਉਵਾਚ॥ ॥ ਦੋਹਰਾ ॥ ਯਤੀ ਉਪਾਸਕ ਔਰ ਸਭ ਸੁਨੋ ਸੁਨਿਜ

ਨਿਜ ਕਾਨ ॥ ਵਾਕ ਸੁਧਾਰਸਬੰਧ ਹਰਿ ਕਹੇ ਸੁਰਤ ਭਗਵਾਨ ॥ ੪੭ ॥ ਯੌ ਕਹਿ ਪੁਸਤਕਲੀਨ ਕਰ ਖੋਲ ਨਿਵਾਯੋ ਸੀਸ॥ ਗੁਲਾਬ ਸਿੰਘ ਪੇਖਤ ਸਬੈ ਰਾਜ ਸਮਾਜ ਮਹੀਸ॥੪੮॥ਇੱਬ ਨੈਨ ਸਭ ਕੀ ਪਿਖੋ ਗਤੀ ਸੁਭਾਸੁਭ ਦੋਇ॥ ਖਿਣ ਭੰਗਰ ਸਭ ਭਾਵ ਹੈ ਥਿਰ ਨਹਿ ਆਤਮ ਕੋਇ ॥ ੪੯ ॥ ਸਵੈਯਾ ॥ ਇਮ ਜਾਨ ਤਜੋ ਸਭ ਮੋਹ ਜਿਤੋ ਨਿਜ ਦਾਰਨ ਔਰ ਅਗਾਰਨ ਮਾਹੀ॥ ਭਿੱਛਕ ਜੋ ਘਰ ਮਾਂਹਿ ਰਮੇ ਤਬ ਦ੍ਵੇਖ ਨ ਰੰਚਕ ਰੇ ਮਨ ਮਾਹੀ॥ ਮਨ ਕੋ ਮਲ ਤੋ ਇਹ ਭਾਂਤਿ ਮਿਟੇ ਪੁਨ ਨੇਪਥ ਪੇਖ ਕਹਯੋ ਮੁਖ ਮਾਂਹੀ। ਸਰਧੇ ਇਤ ਆਉ ਬਿਲੰਬ ਕਹਾਂ ਸੁਪ੍ਰਵੇਸ਼ ਕੀਯੋ ਸ਼ਰਧਾ ਖਿਣ ਮਾਹੀ ॥ ੫੦ ॥ ਸਰਧਾ ਉਵਾਚ॥ ਦੋਹਰਾ ॥ ਦੇਵ ਕਰੋ ਆਇਸ ਪ੍ਰਗਟ ਕਰੋਂ ਕੌਨ ਅਬ ਕਾਜ॥ ਮੈ ਖਿਨ ਮੈਂ ਸੋਈ ਕਰੋਂ ਤੁਮ ਸਭ ਕੇ ਸਿਰ ਤਾਜ ॥ ੫੧ ॥ ਭਿੱਛਕ ਉਵਾਚ॥ ਦੋਹਰਾ ॥ ਭਿੱਛਕ ਸੇਵਕ ਸਗਲ ਜੇ ਤਾਕੋ ਗਹਿ ਨਿਜ ਹਾਥ॥ ਮੋਹਿ ਮਤੇ ਅਤਿ ਥਿਰਕਰੋ ਸਭੇ ਨਿਵਾਵੇਂ ਮਾਥ ॥ ੫੨॥ ਸਰਧੋ ਵਾਚ॥ ਜੋ ਆਇਸ ਸੋਈ ਕਰੋਂ ਐਸ ਬਖਾਨੇ ਬੈਨ॥ ਨਿਕਸ ਚਲੇ ਵੈ ਸਭਾ ਤੇ ਸ਼ਾਂਤਿ ਨਿਹਾਰੇ ਨੈਨ ॥ ੫੩ ॥ ਸ਼ਾਂਤੋਵਾਚ ॥ ਸਜਨੀ ਯਹਿ ਭੀ ਤਾਮਸੀ ਸ਼ਰਧਾ ਜਾਨੀ ਮੋਹਿ । ਕਰੁਣਾ ਕਹਯੋ ਸੁਏਵਹੈ ਭਲੀ ਪਛਾਨੀ ਤੋਹਿ ॥੫੪॥ ਯਾ ਅਵਸਰ ਖਿਪਣਕ ਅਏ ਲਾਂਬੋਡੀਲ ਸੁਹਾਇ। ਭਿੱਛਕ ਜਾਤੋਹੇਰਕੈ ਊਚੇ ਲਯੋਂ ਬੁਲਾਇ॥ ੫੫॥ ਰੇ ਭਿੱਛਕ ਇਤ ਆਉ ਤੁਮ

ਕਛੁ ਪੂਛੈ ਅਬ ਤੋਹਿ । ਤੇਰੀ ਮੇਧਾ ਮੈਂ ਪਿਖੋ ਪ੍ਰਗਟ ਬਖਾਨੋ ਮੋਹਿ ॥ ੫੬ ॥ ਸੁਨ ਭਿਛਕ ਪੁਨ ਕੋਪਿਓ ਭਾਖੇ ਬਚਨ ਕਠੋਰ । ਹਾ ਪਾਪੀ ਮਲ ਪੰਕਧਰ ਲੇਹ ਪਰੀਛਾ ਮੋਰ ॥ ੫੭॥ ਖਿਪਣਕ ਕਹੈ ਸੁ ਕ੍ਰੋਧ ਤਜ ਕਰੋ ਬੇਗ ਅਤਿ ਰੋਧ। ਸ਼ਾਸਤ੍ਰ ਗਤਿ ਕਛੁ ਪੂਛਹੋ ਕਾਹੇ ਕਰੇ ਸੁ ਕ੍ਰੋਧ॥ ੫੮ ॥ਭਿੱਛਕਉਵਾਚ ॥ ਖਿਪਣਕ ਤੂੰ ਕਛੁ ਜਾਨ ਹੈ ਸਾਸਤ੍ਰ ਕਥਾ ਉਦਾਰ। ਭਵਤੁ ਪ੍ਰਤੀਤਿ ਸੁ ਪੂਛ ਅਬ ਭਾਖਜੋ ਕ੍ਰੋਧ ਨਿਵਾਰ॥ ੫੯ ॥ ਖਿਪਣਕੋਵਾਚ ॥ ਚੌਪਈ ॥ ਖਿਣ ਭੰਗਰ ਤਵ ਮਤ ਆਤਮ ਅਹੇ । ਕਾਂਹਿ ਨ ਮਿੱਤ ਬ੍ਰਤ ਤੁਮ ਗਹੇ। ਯਾਕੋ ਉਤੱਰ ਪ੍ਰਥਮ ਉਚਾਰੋ । ਖਿਣ ਭੰਗਰ ਆਤਮ ਕਿਹ ਤਾਰੋ ॥ ੬੦ ॥ ਭਿੱਛਕਉਵਾਚ॥ ਅਰੇ ਅਰੇ ਅਬ ਕਰੋ ਬਖਾਨ । ਮੇਰੋ ਮਤੋ ਸੁਨੋ ਨਿਜਕਾਨ । ਵਿਗਜ਼ਾਨ ਲਖਣ ਆਤਮ ਹੈ ਜੋਈ। ਰਹੇ ਸੰਤਾਨ ਮਰੇ ਖਿਣ ਸੋਈ ॥੬੧॥ ਦੋਹਰਾ ॥ ਅਸਮਤਿ ਪੰਕਤਿ ਪਰੋ ਪੁਨ ਕਸ ਚਿਤ ਗਜ਼ਾਨ ਸੁ ਹੋਇ॥ ਨਸ਼੍ਰ ਵਾਸਨਾ ਊਜਲੋ ਮੁਕਤਿ ਲਹੇਗੋ ਸੋਇ ॥ ੬੨ ॥ ਖਿਪਣਕੋਵਾਚ ॥ ਚੌਪਈ ॥ ਸੁਨ ਮੂਰਖ ਜਨ ਮਾਂਤਰ ਮਾਹੀ । ਜੌ ਆਤਮ ਕੋ ਮੁਕਤਿ ਲਹਾਹੀ। ਤੌ ਅਬ ਨਸ਼੍ਰ ਕਲੇਵਰ ਥਾਰਾ। ਕੌਨ ਲਾਭ ਕੋ ਤਵ ਉਪਕਾਰਾ ॥ ੬੩ ॥ ਪੂਛੋ ਔਰ ਸੁਨੋ ਮਨ ਲਾਯੋ। ਕਿਨ ਤਵ ਐਸੋ ਧਰਮ ਬਤਾਯੋ । ਨਨ ਸਰਬੱਗ ਬੁੱਧ ਹੈ ਜੋਈ। ਤਾਂਹਿ ਕਹਜੋ ਯਹ ਧਰਮ ਸੁ ਹੋਈ ॥ ੬੪ ॥ ਦੋਹਰਾ ॥ ਬੁੱਧ ਭਯੋ ਸਰਬੱਗ ਜਗ ਕੈਸੇ ਜਾਨਜ਼ੇ ਤੋਹਿ । ਯਾਕੋ ਉੱਤਰ ਹੋਇ ਜੋ ਪ੍ਰਗਟ ਬਖਾਨੋ ਮੋਹਿ॥

੬੫ ॥ ਭਿੱਛਕਉਵਾਚ ॥ ਚੌਪਈ ॥ ਬੁੱਧ ਬਨਾਯੋ ਆਗਮ ਜੋਈ। ਤਾਂ ਮੈਂ ਕਹਯੋ ਸਰਬੱਗ ਸੁ ਸੋਈ। ਤਾਂਤੇ ਤਾਂ ਸਰਬੱਗ। ਸੁ ਜਾਨੇ। ਬੁੱਧ ਵਾਕ ਯਹਿ ਪ੍ਰਗਟ ਬਖਾਨੇ ॥੬੬॥ ਖਿਪ-ਣਕਉਵਾਚ ॥ ਸਵੈਯਾ ॥ ਬੁੱਧ ਵਾਕਨ ਤੇ ਸਰਬੱਗ ਸੁ ਬੁੱਧ ਜਬੈ ਰਿਜੁ ਬੁੱਧਿ ਸੋ ਤੋਹਿ ਪਛਾਨੇ। ਤੌ ਸਰਬੱਗ ਸੁ ਮੋਹਿ ਲਖੋ ਜਗਮੈਂ ਸਭਭੂਤ ਭਵਿੱਖਤਜਾਨੇ। ਪਿਤਰਪਿਤਾਮਹਿਸਾਂਤ ਕੁਲੀ ਲਗ ਤੂੰ ਮਮ ਦਾਸ ਨਹੀਂ ਮਮ ਛਾਨੇ। ਸੁਨਕੈ ਯਹਿ ਬਾਤ ਦਿਗੰਬਰ ਕੀ ਪੁਨ ਭਿੱਖਕ ਚੀਤ ਬਡੇ ਖੁੰਨਸਾਂਨੇ ॥੬੭ ॥ ਭਿੱਛਕਉਵਾਚ ॥ ਦੋਹਰਾ ॥ ਹਾ ਪਿਸਾਚ ਪਾਪੀ ਬਡੇ ਮੋਕੋ ਕਹੈਂ ਸੁ ਦਾਸ। ਦੰਤ ਪੰਕਧਰ ਮਲਨ ਅਤਿ ਬੁਰੀ ਸੁਤੇ ਤਨ ਬਾਸ ॥ ੬੮ ॥ ਖਿਪਣਕਉਵਾਚ ॥ ਚੌਪਈ ॥ ਰੇ ਵਿਹਾਰ ਦਾਸੀ ਕੇ ਪਯਾਰੇ। ਯਹ ਇਕ ਮਮ ਦ੍ਰਿਸ੍ਟਾਂਤ ਉਚਾਰੇ। ਕੋਪ ਨ ਤੂੰ ਮਨ ਭੀਤਰ ਆਨ। ਤੇਰੋ ਹਿਤ ਅਬ ਕਹੌਂ ਬਖਾਨ ॥ ੬੯ ॥ ਦੋਹਰਾ ॥ ਬੁਧ ਅਨੁਸਾਸਨ ਦੂਰ ਤਜ ਅਰਹੰਤ ਮਤੋ ਸੁਧਾਰ। ਮੋਹਿ ਦਿਗੰਬਰ ਪਦ ਲਹੋ ਦੇਹੁ ਸੁ ਬਸਨ ਉਤਾਰ। ੭੦ ॥ ਭਿੱਛਕਉਵਾਚ ॥ ਚੌਪਈ ॥ ਹਾ ਪਾਪੀ ਤੂੰ ਭਯੋ ਸੁ ਨਸ੍ਟ। ਔਰਨ ਨਾਸ ਚਹੇ ਅਤਿ ਦੁਸ਼ਟ। ਮਨੋ ਮਸਾਨ ਪਿਸਾਚਹਿ ਆਯੋ। ਯੌ ਤਬ ਪੇਖ ਲੋਕ ਡਰ ਪਾਯੋ ॥੭੧॥ ਲੋਕ ਅਨੰਦ ਤ ਜੋ ਵਡ ਭਾਗੀ। ਅਪਨੋ ਰਾਜ ਸੂਖ ਬਹੁ ਤਯਾਗੀ। ਤੇਰੋ ਵੇਸ ਪਿਸਾਚ ਸੁ ਜੋਈ। ਕੌਨ ਚਹੇ ਭਵ ਭੀਤਰ ਸੋਈ ॥ ੭੨ ॥ ਦੋਹਰਾ ॥ ਅਰਹੰਤਨਹਿ ਸਰਬੱਗ ਥੇ ਧਰਮ ਕਹੇ ਕਿਹ

ਸੋਇ। ਤੋ ਬਿਨ ਸਰਧਾ ਤਾਂਹਿ ਮਤ ਕਹੋ ਸੁ ਕਾਂਕੋ ਹੋਇ॥ ੭੩॥ ਖਿਪਣਕਉਵਾਚ॥ ਚੋਪਈ॥ ਗ੍ਰਹ ਨਖਤ੍ਰ ਸਕਲ ਸੋ ਜਾਨੇ। ਚੰਦ੍ਰ ਰਵਿ ਕੋ ਗ੍ਰਹਣ ਬਖਾਨੇ। ਨਸ਼੍ਰ ਲਾਭ ਪੁਨ ਭਾਵੀ ਗਜ਼ਾਨ। ਪਾਛੇ ਭਈ ਸੁ ਕਰੇ ਬਖਾਨ॥ ੭੪॥ ਗਣ ਨਾਮਹਿ ਅੰਤਰ ਨਹਿ ਰਹੇ। ਅਤੀਂਦ੍ਰੈ ਵਸਤੁ ਗਜ਼ਾਨ ਵਹੁ ਕਹੇ। ਤਾਤੇ ਹੈ ਸਰਬੱਗ ਅਰਹੰਤ। ਐਸੇ ਮਾਨੇ ਜੇ ਜਗ ਸੰਤ॥ ੭੫॥ ਕਵਿਉਵਾਚ॥ ਦੋਹਰਾ॥ ਸੁਨ ਭਿੱਛਕ ਅਤਿ ਸੈ ਹ ਸਜੋ ਭੂਪਤਿ ਸਭਾ ਮਝਾਰ। ਗੁਲਾਬਸਿੰਘ ਗਤਿ ਔਰਹੀ ਲਾਗੋ ਕਰਨ ਉਚਾਰ॥ ੭੬॥ ਭਿੱਛਕਉਵਾਚ॥ ਚੌਪਈ॥ ਅਨਾਦਿ ਕਾਲ ਕੋ ਜੋਤਿਕ ਜੋਈ। ਅਤੀਂਦ੍ਰੈ ਗਜ਼ਾਨ ਕਹੈ ਸਭ ਕੋਈ। ਤਾਂ ਪਰ ਤਾਰਕ ਤੁਮ ਜਗ ਭਏ। ਕਸ਼੍ਰ ਬ੍ਰਿੱਤਿ ਸਿਰ ਪਰ ਧਰ ਲਏ॥ ੭੭॥ ਔਰ ਕਹੋ ਇਕ ਕਰੌ ਬਖਾਨ। ਤਵ ਮਤ ਜੀਵ ਸਰੀਰ ਪ੍ਰਮਾਨ। ਬਿਨਾ ਸਬੰਧ ਤ੍ਰਿਲੋਕੀ ਗਜ਼ਾਨ। ਤਾਂਕੋ ਕਿਹ ਬਿਧ ਹੋਇ ਸੁ ਭਾਨ॥ ੭੮॥ ਕੁੰਭੇ ਪਹਿਤ ਦੀਪਕ ਹੈ ਜੋਈ। ਯੱਦਪਿ ਸਿਖਾ ਬਡੀ ਤਿਹ ਹੋਈ। ਗ੍ਰਹ ਮੈ ਅਹੇ ਪਦਾਰਥ ਜੇਤੇ। ਕਬੀ ਪ੍ਰਕਾਸ਼ ਸਕੇ ਨਹਿ ਤੇਤੇ॥ ੭੯॥ ਤਾਂਤੇਅਰ ਹੰਤ ਦਰਸ਼ਨ ਜੋਈ। ਉਭੈ ਸੁਲੋਕ ਵਿਰੋਧੀ ਸੋਈ। ਸੌਗਤ ਦਰਸ਼ਨ ਅਤਿ ਸੁਖਕਾਰੇ। ਵਹ ਹਮ ਸੁੰਦਰ ਨੈਨ ਨਿਹਾਰੇ॥ ੮੦॥ ਸਾਂਤਿਉਵਾਚ॥ ਦੋਹਰਾ॥

ਸਜਨੀ ਸਰਧਾ ਨਹਿ ਇਹਾਂ ਚਲੇਂ ਠੌਰ ਅਬ ਆਨ। ਕਰੁਣਾ ਕਹਜੋ ਸੁ ਏਵ ਕਰ ਆਗੇ ਕੀਯੋ ਪਯਾਨ॥ ੮੧॥ ਸ਼ਾਂਤਿ ਸੁ

ਆਗੇ ਦੇਖ ਕਰ ਬੋਲੀ ਬਚਨ ਉਦਾਰ ਸੋਮ। ਸਿੱਧਾਂਤ ਸੁ ਯਹਿ ਖੜੇ ਆਗੇ ਸਖੀ ਨਿਹਾਰ ॥ ੯੨ ॥ ਭਵਤੁ ਤਥਾ ਕਰੁਣਾ ਕ-ਕਹਯੋ ਚਲੇਂ ਸਮੀਪ ਸੁਯਾਹਿ। ਮਤ ਸਰਧਾ ਤਹ ਹੋਇ ਪੁਨ ਅਬ ਲੌ ਪੇਖੀ ਨਾਂਹਿ ॥ ੯੩ ॥ ਤਬੈ ਕਪਾਲਕ ਰੂਪ ਧਰ ਸੋਮ ਸਿਧਾਂਤ ਪ੍ਰਵੇਸ ॥ ਕੀਨੋ ਸਭਾ ਮਝਾਰ ਤਹ ਕੀਰਤ ਵਰਮ ਨਰੇਸ ॥ ੯੪ ॥ ਸਵੈਯਾ ॥ ਨਰ ਹਾਡਨ ਕੀ ਗਲ ਮਾਲਧਰੀ ਸਵ ਦੰਤਨ ਕੇ ਸੂਤਕੁੰਡਲ ਛਾਏ। ਭੁਜ ਅੰਗਦ ਹਾਡਨ ਕੇ ਸੁਧਰੇ ਨਿਸਕੋ ਸੁ ਮਸਾਨਨ ਮਾਂਹਿ ਬਸਾਏ। ਮੱਜਨ ਛਾਰ ਬਿਖੇ ਸੁ ਕਰੇ ਤਨਮੈਂ ਸੁ ਮਸਾਨ ਕੀ ਛਾਰ ਲਗਾਏ। ਅਤਿ ਤੀਖਨ ਆਹਿ ਅਕਾਰ ਬਡੇ ਨਰ ਮੂੰਡ ਕਪਾਲ ਸੁ ਭੋਜਨ ਪਾਏ ॥ ੯੫ ॥ ਕਪਾਲਕੋਵਾਚ ॥ ਦੋਹਰਾ ॥ ਜੋ ਗਾਂਜਨ ਮੋ ਮੈਂ ਪਿਖੋ ਜੋ ਕਛੁ ਜਗਤ ਮਝਾਰ । ਭਿੰਨ ਭਿੰਨ ਸੋ ਈਸਤੇ ਲੀਨੋਜਗਤ ਨਿਹਾਰ ॥ ੯੬ ॥ ਕਵਿਉਵਾਚ ॥ ਖਿਪਣਕ ਤਾਂਹਿ ਬਿਲੋਕ ਕਰ ਭਿੱਛਕ ਕੀਨ ਉਚਾਰ । ਏਹੁ ਕਪਾਲਕ ਬ੍ਰਤੀ ਨਰ ਪੂਛੇ ਤਾਂਹਿ ਬਿਚਾਰ ॥ ੯੭ ॥

ਖਿਪਣਕ ਭਿੱਛਕ ਪੂਛਿਓ ਤਾਂਹਿ ਸਮੀਪ ਸੁ ਜਾਇ। ਕਪਾਲਕ ਰੇ ਨਰ ਮੂੰਡ ਧਰ ਹਮੇ ਸੁ ਦੇਹੁ ਬਤਾਇ ॥ ੯੮ ॥ ਹਮਰੇ ਉਰ ਸੰਸਾ ਭਯੋ ਧਰਮ ਸੁ ਤੇ ਮਤ ਕੌਨ। ਤਬੈ ਕਪਾਲਕ ਬੋਲਿਓ ਮਹਾਂ ਅਮੰਗਲ ਭੌਨ ॥ ੯੯ ॥ ਕਪਾਲਕਉਵਾਚ ॥ ਕਬਿੱਤ ॥ ਸੁਨ ਖਿਪਣਕ ਅਬਤੋਹਿ ਕੋ ਬਖਾਨ ਕਰੋਂ ਸੁਨਕੈ ਹਮਾਰੋ ਧਰਮ ਚੀਤ ਮਾਂਹਿ ਧਾਰੀਯੇ। ਭਾਲਕੇ

ਕਪਾਲ ਯਹ ਚਰਬੀ ਬਿਸਾਲ ਲਗੀ ਮਾਸਕੀ ਅਹੂਤੀ ਗਹਿ ਪਾਵਕ ਸੁ ਡਾਰੀਯੇ। ਭੂਸੁਰ ਕਪਾਲ੍ਲ ਡਾਰ ਮਦਰਾ ਬਿਸਾਲ ਪੁਨ ਕੀਜੇ ਮੁਖ ਪਾਨ ਇਮਬ੍ਰਤ ਕੋ ਉਪਾਰੀਯੇ। ਕਾਟ ਨਰ ਮੁੰਡ ਹਮ ਭੈਰਵ ਸੁ ਝੁੰਡ ਭਜੇ ਸ਼ੋਣਤ ਕੀ ਧਾਰ ਪਾਂਵਭੈਰਵ ਪਖਾਰੀਯੇ ॥ ੯੦ ॥ ਸੁਨਕੈ ਸੁ ਭਿੱਛਕ ਦਬਾਇ ਦੋਊ ਕਾਨ ਲਏ ਖਿਪਣਕ ਓਰ ਪੁਨ ਐਸੇ ਤੇ ਅਲਾਯੋ ਹੈ। ਸੁਨੋ ਬੁੱਧ ਬੁਧ ਵੰਤ ਸੰਤ ਹੋ ਮਹੰਤ ਬਡੇ ਦਾਰੁਣ ਸੁ ਧਰਮ ਯਾ ਕਪਾਲਕ ਬਤਾਯੋ ਹੈ। ਖਿਪਣਕ ਤਾਂਹਿ ਕੋ ਪ੍ਰਕਾਰ ਜਨਮਾਂਹਿ ਕਹ੍ਯੋ ਘੋਰ ਪਾਪ ਕਾਰੀ ਕਿਨੇ ਯਾਹਿ ਕੋ ਠਗਾਯੋ ਹੈ॥ ਗੁਲਾਬਸਿੰਘ ਸੁਨਤ ਕਪਾਲਕ ਕਰਾਲ ਅਤਿ ਕੀਨੇ ਦ੍ਰਿਗ ਲਾਲ ਮਨਮਾਂਹਿ ਖੁਨਸਾਯੋ ਹੈ॥ ੯੧ ॥ ਕਪਾਲਕ-ਉਵਾਚ॥ ਮੁੰਡਤ ਸੁਮੁੰਡ ਰੇ ਚੰਡਾਲ ਭੇਖ ਪਾਪੀ ਬਡੇ ਬਡੇਹੀ ਪਖੰਡੀ ਸਿਰ ਕੇਸਨ ਪੁਟਾਇ ਹੈ। ਲੋਕਨ ਕੇ ਠਾਗਰੇ ਸੁਭਾਗ ਤੇ ਪਲਾਇ ਗਏ ਸ਼ਿਵਕੋ ਮਹਾਂਨ ਪਥ ਤਾਂਹਿ ਮੈ ਨ ਆਇ ਹੈ। ਚਾਰ ਦਸ ਭੌਨ ਜੋਈ ਖਿਨ ਮੈਂ ਉਪਾਇ ਲਏ ਕਰੇ ਪ੍ਰਤਿਪਾਲ ਪੁਨ ਖਿਨਮੈਂ ਖਪਾਇ ਹੈ। ਬੇਦਾਂਤ ਕੇ ਸਿਧਾਂਤ ਮੈਂ ਪ੍ਰਸਿੱਧ ਹੈ ਪ੍ਰਭਾਵ ਜਾਂਹਿ ਪੂਰਨ ਭਵਾਨੀਪਤਿ ਲੋਕ ਬੇਦ ਗਾਇਹੈ॥ ੯੨ ॥ ਤਾਂਹਿ ਕੌ ਸੁ ਮੱਤ ਲਯੋ ਜਾਂਹਿਕੋ ਪ੍ਰਭਾਵ ਨਯੋ ਧਰਮ ਕੋ ਮਹਾਤਮ ਸੁ ਨੈਨ ਦੇਖਲੀਜੀਯੇ। ਬਿਸਨੂ ਦਿਜੇਸ਼ ਔ ਸੁਰੇਸ਼ ਆਦਿ ਬਡੇ ਦੇਵ ਨੈਨ ਕੈ ਨਿਹਾਰੋ ਕਹੋ ਇਹਾਂ ਆਨਦੀਜੀਯੇ। ਨਭ ਰਵਿ ਚੰਦ੍ਰ ਔ ਨਿਖਤ੍ਰ ਕੇ ਕਦੰਬ

ਜਿਤੇ ਕਹੋ ਯਾਹਿ ਗਤਿਧਰ ਬੈਠੇਹੀ ਰੁਕੀਜੀਏ। ਕਹੋ ਨਰਨਾਗਰ ਸੁ ਭੂਮਿ ਜਲ ਪੂਰ ਦਯੋਂ ਕਹੋ ਖਿਣ ਭੀਤਰ ਸੁ ਤੋਇ ਸਭ ਪੀਜੀਏ॥ ੯੩॥ ਖਿਪਣਕੋਵਾਚ ॥ ਸੁਨਰੇ ਕਪਾਲਕ ਸੁ ਭਈ ਮਤਿ ਬਾਲਕ ਸੁ ਮਾਨਵਕੋ ਮੂੰਡ ਤਵ ਕਰ ਮੈਂ ਉਠਾਯੋ ਹੈ। ਕਾਹੂੰ ਇੰਦ੍ਰ ਜਾਲਕ ਸੁ ਮਾਯਾ ਕੋ ਦਿਖਾਇ ਤਬ ਮੋਹ ਮਨ ਲਯੋ ਉਰ ਤੋਹਿਕੋ ਭ੍ਰਮਾਯੋ ਹੈ। ਐਸੇ ਸੁਨ ਕਾਨ ਸੁ ਕਪਾਲਕ ਮਲਾਨ ਅਤਿ ਦਾਬ ਦੋਊ ਕਾਨ ਮਨ ਮਾਂਹਿ ਖੂਨ ਸਾਯੋ ਹੈ। ਇੰਦ੍ਰ ਜਾਲ ਵਤ ਭਗਵੰਤ ਕੋ ਸੁ ਮੂਢ ਕਹੇ ਤੀਨ ਲੋਕ ਜਾਂਹਿ ਖਿਣ ਏਕਮੈਂ ਬਨਾਯੋਹੈ॥੯੪॥ ਤੋਹਿ ਦੁਸ਼ਟਾਤਮ ਤਾ ਮੋਹਿ ਤੇ ਨ ਸਹੀ ਜਾਇ ਕਾਢਕੈ ਸੁ ਖੱਗ ਅਬਕਰ ਮੈਂ ਉਠਾਇਹੌਂ। ਕ੍ਰਾਲ ਕਰਵਾਲ ਸੋ ਉਤਾਲ ਭਾਲ ਤੇਰੋ ਅਬ ਕੰਠ ਤਬ ਨਾਲਤੇ ਸੁ ਲੋਹੂਕੋ ਚੁਆਇਹੌਂ। ਡਮਰੂ ਬਜਾਇ ਪੁਨ ਭੂਤ ਕਿਲਕਾਇ ਸੰਗ ਕਾਟ ਤਬ ਮੂੰਡ ਸੁ ਭਵਾਨੀ ਕੋ ਚਢਾਇ ਹੌਂ। ਸ੍ਰੋਣਤ ਕੀ ਧਾਰ ਛੁਟੇ ਫੇਨੁ ਅਰੁ ਬੂੰਦ ਉਠੇ ਪੇਖ ਮੁਖ ਹਸੇ ਸ਼ਿਵ ਪਤਿਨੀ ਰਿਝਾਇਹੌਂ॥ ੯੫ ॥ ਦੋਹਰਾ ॥ ਐਸੇ ਮੁਖੋਂ ਉਚਾਰ ਕੈ ਲੀਨੋ ਖੱਗ ਨਿਕਾਰ। ਖਿਪਣਕ ਪਿਖ ਉਰ ਭਯ ਭਯੋ ਲਾਗੋ ਕਰਨ ਉਚਾਰ॥ ੯੬॥ ਖਿਪਣਕ-ਉਵਾਚ॥ ਦੋਹਰਾ॥ ਅਹਿੰਸਾ ਪਰਮ ਸੁਧਰਮ ਹੈ ਮਹਾਂ ਭਾਗ ਇਮ ਜਾਨ। ਬਰਜੋ ਸੁ ਭਿੱਛਕ ਅੰਕ ਮੈਂ ਐਸੇ ਮੁਖੋਂ ਬਖਾਨ ॥ ੯੭ ॥ ਤਬ ਭਿੱਛਕ ਕਪਾਲ ਕੌ ਵਾਰਨ ਕੀਨੋ ਆਪ। ਮਹਾਂ ਭਾਗ ਭੈਰਵ ਭਗਤ ਖਿਪਣਕ ਹੈ ਨ੍ਰਿਹਪਾਪ॥ ੯੮॥ ਕੌਤਕ

ਕਥਾ ਨਮਿੱਤ ਅਬ ਹਨੋ ਨ ਯਾ ਕੇ ਪ੍ਰਾਨ। ਕਪਾਲਕ ਐਸੇ ਸੁਨਤ ਹੀ ਕੀਨੋ ਖੱਗ ਮਿਆਨ ॥ ੯੯ ॥ ਖਿਪਣਕ ਸ੍ਵਸਤ ਸੁ ਹੋਇ ਕਰ ਬਹੁਰ ਪੂਛੇ ਬਿਖਜ਼ਾਤ। ਮਹਾਂ ਭਾਂਗ ਯੱਦਪ ਕੁਪੇ ਤੱਦਪ ਪੂਛੋਂ ਬਾਤ ॥ ੧੦੦ ॥ ਕਹਜ਼ੇ ਕਪਾਲਕ ਪੂਛ ਅਬ ਖਿਪਣਕ ਪ੍ਰਸ਼ਨ ਸੁ ਕੀਨ। ਮੈਂ ਸੁਨਿਓ ਤੁਮਰੋ ਧਰਮ ਅਹੇ ਸੁ ਪਰਮ ਪ੍ਰਬੀਨ ॥ ੧੦੧ ॥ ਕੈਸੇ ਤਵ ਮਤ ਸੂਖ ਹੈ ਕੈਸੇ ਮੋਖ ਤੁਹਾਰ। ਮੇਂ ਉਰ ਮੈਂ ਸੰਸਾ ਭਯੋ ਨੀਕੇ ਕਰੋ ਉਚਾਰ ॥ ੧੦੨ ॥ ਕਪਾਲਕਉਵਾਚ॥ ਚੌਪਈ॥ ਬਿਖੈ ਬਿਨਾ ਸੁਖ ਕਹੂੰ ਨ ਪੇਖੇ। ਆਨੰਦ ਬੋਧ ਬਿਖੈ ਮੈਂ ਲੇਖੇ। ਤਾਂ ਤੇ ਬਿਖੈ ਭੋਗ ਹੈ ਜੋਈ। ਵਹੀ ਸੂਖ ਕਛੁ ਔਰ ਨ ਹੋਈ॥ ੧੦੩ ॥ ਆਤਮ ਇਸਥਿਤ ਮੋਖ ਬਖਾਨੇ। ਤੇ ਪਸ਼ੁ ਬੁੱਧੀ ਮਹਾਂ ਅਜਾਨੇ। ਉਪਲ ਅਵਸਥਾ ਵਹ ਜਗ ਅਹੇ। ਬੁਧਿਵੰਤ ਤਿਹ ਕਿਹ ਬਿਧ ਚਹੇ ॥ ੧੦੪ ॥ ਅਪਨੀ ਵਯ ਕੀਜੇ ਅਨੁਰੂਪਾ। ਯੁਵਤੀ ਮਿਲੇ ਸੁ ਮੋਖ ਅਨੂਪਾ। ਯਾ ਪਰ ਸੰਮਤ ਤੋਹਿ ਦਿਖਾਊਂ। ਤੇਰੋ ਸਬ ਸੰਦੇਹ ਮਿਟਾਊਂ ॥ ੧੦੫ ॥ ਪਾਰਬਤੀ ਪਤਿ ਰੂਪ ਨਵੀਨਾ। ਤਾਂ ਸੰਗ ਰਹੇ ਸਦਾ ਸੁਖ ਭੀਨਾ। ਚਿੰਦ੍ਰ ਚੂੜ ਸ਼ਿਵ ਮੁਕਤਿ ਭਨੀਜੈ। ਕ੍ਰੀੜਾ ਕਰੇ ਦਰਸ ਦੁਖ ਛੀਜੈ॥ ੧੦੬ ॥ ਭਿੱਛਕਉਵਾਚ॥ ਦੋਹਰਾ॥ ਸ਼ਰਧਾ ਲਾਇਕ ਨਾ ਅਹੇ ਮਹਾਂ ਭਾਗ ਯਹ ਰੀਤ। ਬਿਖੇ ਰਾਗ ਬੀਤਜ਼ੇ ਨਹੀਂ ਮੁਕਤਿ ਕਹਾਂ ਤਿਹ ਮੀਤ॥ ੧੦੭ ॥ ਖਿਪਣਕਉਵਾਚ ॥ ਅਰੇ ਕਪਾਲਕ ਰੋਖ ਤਜ ਪੂਛੋ ਬਾਤ ਪ੍ਰਸਿੱਧ। ਅਹੇ ਸ਼ਰੀਰੀ ਮੁਕ੍ਤਿ ਪੁਨ

ਯਹ ਮਤ ਬਹੁਤ ਬਿਰੁੱਧ॥ ੧੦੮॥ ਸੁਨਤ ਕਪਾਲਕ ਮਨ ਬਿਖੈ ਕੀਨੋ ਇਹੈ ਬਿਚਾਰ। ਯਾਂ ਕੇ ਅੰਤਹਕਰਣ ਮੈਂ ਅਹੇ ਅਸ਼ਰਧਾ ਭਾਰ॥ ੧੦੯॥ ਨਿਜ ਮਤ ਸ਼ਰਧਾ ਆਜ ਪੁਨ ਲੀਜੇ ਬੇਗ ਬੁਲਾਇ। ਮੁਖੋਂ ਬਖਾਨਯੋ ਪ੍ਰਗਟ ਤਿਨ ਸ਼ਰਧੇ ਤੂ ਇਤ ਆਇ॥ ੧੧੦॥ ਤਬ ਆਈ ਸ਼ਰਧਾ ਤਹਾਂ ਰੂਪ ਕਪਾਲਕ ਧਾਰ। ਕਰੁਣਾ ਤਾਂ ਕੋ ਹੇਰ ਕਰ ਕੀਨੋ ਸ਼ਾਂਤਿ ਉਚਾਰ॥ ੧੧੧॥ ਸਖੀ ਰਜੋਗੁਣ ਕੀ ਸੁਤਾ ਸ਼ਰਧਾ ਯਾਹਿ ਪਛਾਨ। ਗੁਲਾਬ ਸਿੰਘ ਕਵਿ ਰੂਪ ਤਹ ਆਗੇ ਕਰੇ ਬਖਾਨ ॥ ੧੧੨ ॥ ਸਵੈਯਾ॥ ਨੀਲ ਸਰੋਜ ਵਿਲੋਲ ਮਹਾਂ ਦ੍ਰਿਗ ਮਾਂਗ ਸੰਧੂਰ ਸੁ ਪੂਰ ਬਨਾਈ। ਸੁੰਦਰ ਭੂਖਨ ਆਹਿ ਘਨੇ ਨਰ ਹਾਡਨ ਕੀ ਗਲ ਮਾਲ ਸੁਹਾਈ। ਪੀਨ ਨਿਤੰਬ ਸੁ ਪੀਨ ਕੁਚਾ ਕਟਿ ਮੱਧਮ ਆਨਨ ਚੰਦ ਲਜਾਈ। ਆਇ ਪ੍ਰਦੱਛਨ ਤਾਂਹਿ ਦਈ ਕਹਿ ਸ੍ਵਾਮਿਨ ਆਇਸ ਦੇਹੁ ਬਤਾਈ ॥ ੧੧੩ ॥ ਹੈ ਅਭਿਮਾਨ ਬਡੋ ਇਨ ਕੋ ਅਬ ਭਿੱਛਕ ਕੋ ਗਹਿ ਲੇਹਿ ਪਿਆਰੀ। ਯੌ ਸੁਨ ਬਾਤ ਕਪਾਲਕ ਕੀ ਹਸ ਭਿੱਛਕ ਅੰਕ ਮਿਲੀ ਭੁਜ ਡਾਰੀ। ਭਿੱਛਕ ਸਾਨਦ ਅੰਕ ਲਈ ਤਨੁ ਰੋਮ ਖੜੇ ਸੁ ਜਗੇ ਸ਼ਿਵ ਆਰੀ। ਸੁ ਅਹੋ ਮੁਖ ਯਾਹਿ ਕਪਾਲਿਨਿ ਕਾ ਹਮ ਧੰਨ ਭਏ ਇਮ ਬਾਤ ਉਚਾਰੀ ॥ ੧੧੪ ॥ ਪੀਨ ਪਯੋਧਰ ਨਾਰਿ ਕਬੂੰ ਜਿਨ ਕੇ ਮਤ ਨਾ ਮਮ ਅੰਕ ਛੁਹਾਈ। ਭੂਲ ਪਿਖੋਂ ਤਬ ਮਾਰੇ ਕਰੇ ਅਰੁ ਦੋਖ ਜਨਾਵਤ ਗ੍ਰੰਥ ਸੁਨਾਈ। ਸ੍ਰਾਵਗ ਔ ਤਿਨ ਗ੍ਰੰਥਨ ਕੋ ਸਤ ਬਾਰ ਧਿਕਾਰ

ਬਡੋ ਦੁਖ ਦਾਈ ਆਜ ਕਪਾਲਿਨਿ ਪੀਨ ਕੁਚਾ ਛੁਹਿ ਮੋਦ ਬਢੇ ਸੁ ਬਡੀ ਸੁਖ ਦਾਈ ॥ ੧੧੫ ॥ ਸੁ ਅਹੋ ਸੁਭ ਪੁੰਨ ਕਪਾਲਕ ਕੇ ਜਿਨ ਕੇ ਮਤ ਯਾ ਬਿਧ ਕੋ ਸੁਖ ਪੱਯੇ। ਸੁ ਅਹੋ ਯਹਿ ਸੋਮ ਸਿਧਾਂਤ ਬਡੋ ਜਿਨ ਕੇ ਸਮ ਔਰ ਨ ਦੂਸਰ ਹੱਯੇ। ਪੁਨ ਹੈ ਯਹਿ ਧਰਮ ਅਚੰਭ ਬਡੋ ਬਡ ਭਾਗ ਸੁਨੋ ਸੁ ਕਹਾਂ ਮੁਖ ਗੱਯੇ। ਅਬ ਮੈਂ ਦ੍ਰਿਢ ਸ੍ਰਾਵਗ ਪੰਥ ਤਜੋ ਕਬਹੂ ਤਿਨ ਕੇ ਮਤ ਭੂਲ ਨ ਜੱਯੇ ॥ ੧੧੬ ॥ ਪਰਮੇਸ਼ੁਰ ਕੋ ਯਹਿ ਸੋਮ ਸਿਧਾਂਤ ਸੁ ਤਾਂਹਿ ਬਿਖੇ ਅਬ ਮੈਂ ਚਲ ਆਯੋ। ਅਬ ਤੂੰ ਗੁਰੁ ਸਿੱਖ ਸੁ ਮੋਹਿ ਪਿਖੋ ਗੁਰ ਸੀਖ ਦਿਜੇ ਸੁਪਰੇ ਤਵ ਪਾਯੋ। ਪਿਖ ਤਾਂਹਿ ਦਿਗੰਬਰ ਕੋਪ ਭਯੋ ਸੁ ਕਪਾਲਿਨਿ ਸੋ ਤਵ ਅੰਗ ਛੁਹਾਯੋ। ਸਠ ਭਿੱਛਕ ਦੂਰ ਚਲੋ ਅਤਿ ਦੂਖਤ ਕਿਉ ਮਮ ਆਵਤ ਹੈਂ ਨਿਕਟਾਯੋ ॥ ੧੧੭ ॥ ਦੋਹਰਾ॥ ਤਬ ਭਿੱਛਕ ਖਿਪਣਕ ਕਹਯੋ ਵੰਚਯੋ ਪਾਪ ਬਿਸਾਲ। ਯਾਹਿ ਕਪਾਲਿਨਿ ਸੰਗ ਸੁਖ ਕਹਾਂ ਤੁਮਾਰੇ ਭਾਲ ॥ ੧੧੮ ॥ ਚੌਪਈ॥ ਤਬ ਭਿੱਛਕ ਪੁਨ ਏਹੁ ਉਚਾਰੀ ।ਖਿਪਣਕ ਕਉ ਗਹੁ ਬੇਗ ਪਿਆਰੀ। ਖਿਪਣਕ ਅੰਕ ਮਿਲੀ ਦ੍ਰਿਗ ਲੋਲੇ। ਭਏ ਰੁਮੰਚ ਸੁ ਖਿਪਣਕ ਬੋਲੇ ॥ ੧੧੯ ॥ ਸਵੈਯਾ॥ ਸੁ ਅਹੋ ਸੁਨ ਸ੍ਰਾਵਗ ਸ੍ਰਾਵਗ ਜੂ ਸੁ ਕਪਾਲਿਨਿ ਸੰਗ ਬਡੋ ਸੁਖਦਾਈ। ਅਤਿਸੁੰਦਰ ਦੇਹ ਸਨੇਹ ਬਡੇ ਮੁਹਿ ਫੇਰ ਮਿਲੋ ਭੁਜ ਦੰਡ ਲੌ ਬਾਈ। ਸੁਨ ਸ੍ਰਾਵਗ ਸੂਖ ਮਹਾਨ ਭਯੋ ਯਹਿ ਅੰਮ੍ਰਿਤ ਕੀ ਸੁ ਬਿਰੰਚਿ ਬਨਾਈ। ਅਬ ਜਾਇ ਇਕੰਤ ਰਮੋ ਇਨ ਸੋ ਬਿ

ਮ ਗੁਫ ਤਿਨੇ ਮਨ ਮਾਂਹਿ ਠਰਾਈ ॥ ੧੨੦ ॥ ਘਨ ਪੀਨ ਪਯੋ ਧਰ ਸ਼ੋਭਿਨ ਤੂੰ ਮ੍ਰਿਗ ਸ੍ਰਾਵਕ ਭੀਤ ਸੁ ਨੈਨ ਤਿਹਾਰੇ। ਸੁ ਕਪਾਲਿਨਿ ਜੋ ਮਮ ਸੰਗ ਰਮੇਂ ਤਬ ਸ਼੍ਰਾਵਗ ਕੋ ਡਰ ਨਾਂਹਿ ਹਮਾਰੇ। ਸੁ ਕਪਾਲਕ ਆਗਮ ਧੰਨ ਅਹੋ ਜਿਨ ਭੀਤਰ ਮੋਖ ਸੁ ਸੂਖ ਅਪਾਰੇ। ਸੁ ਕਪਾਲਕ ਆਜ ਅਚਾਰਯ ਤੂੰ ਹਮ ਦਾਸ ਭਏ ਤਵ ਪਾਦ ਜੁਹਾਰੇ ॥ ੧੨੧ ॥ ਦੋਹਰਾ ॥ ਭੈਰਵ ਕੇ ਅਨੁ ਸਾਸ ਨੇ ਸਿੱਛਾ ਦੀਜੇ ਮੋਹਿ। ਮੈਂ ਸਭ ਪੰਥ ਨਿਹਾਰਿਆ ਪੂਰਣ ਪੇਖੋਂ ਤੋਹਿ ॥ ੧੨੨ ॥ ਕਹਯੋ ਕਪਾਲਕ ਦੋਨ ਕੋ ਬੈਠੋ ਮੇਂ ਢਿਗ ਆਇ। ਤਬ ਖਿਪਣਕ ਭਿੱਛਕ ਤਥਾ ਬੈਠੇ ਮੌਲ ਝੁਕਾਇ ॥ ੧੨੩ ॥ ਕਪਾਲਕ ਭਾਂਜਨ ਹਾਥ ਲੈ ਬੈਠੇ ਲਾਇ ਧਿਆਨ। ਸ਼ਰਧਾ ਤਬੈ ਕਪਾਲਿਨੀ ਲਯਾਈ ਸੁਰਾ ਮਹਾਨ ॥ ੧੨੪ ॥ ਸਵੈਯਾ ॥ ਭਗਵੰਤ ਮਹੰਤ ਬਡੇ ਜਗ ਸੰਤ ਸੁ ਮੈਂ ਮਦ ਸੋ ਯਹਿ ਪੂਰਣ ਕੀਓ। ਤਬ ਨੈਨ ਉਘਾਰ ਬਿਲੋਕ ਭਲੀ ਬਿਧ ਆਪ ਕਪਾਲਕ ਸੋ ਮਦ ਪੀਓ। ਕਛੁ ਸੇਖ ਰਹਯੋ ਮਦ ਭਾਂਜਨ ਮੈਂ ਤਿਨ ਭਿੱਛਕ ਔਰ ਦਿਗੰਬਰ ਦੀਓ ॥ ਯਹ ਪਾਵਨ ਅੰਮ੍ਰਿਤ ਪਾਨ ਕਰੋ ਸਬ ਬੰਧਤਜੋ ਸੁਖ ਸੋਂ ਸੁਤ ਜੀਓ ॥ ੧੨੫ ॥ ਤਥਾਚ ਤੰਤ੍ਰੇ ॥ ਪੀਤ੍ਵਾ ਪੀਤ੍ਵਾ ਪੁਨਃ ਪੀਤ੍ਵਾ ਯਾਵਤ ਪਤਿਤਨ ਭੂਤਲੇ। ਉਥਾਇਚ ਪੁਨਃ ਪੀਤ੍ਵਾ ਪੁਨਰਪਿ ਜਨਮ ਨ ਵਿਦਯਤੇ ॥ ੧ ॥ ਸਵੈਯਾ ॥ ਭਵ ਭੇਖਜ ਹੈ ਪਸੁ ਪਾਸ ਕਟੇ ਮਦ ਪਾਨ ਸੁ ਭੈਰਵ ਆਪ ਬਤਾਯੋ। ਇਤ ਤੇ ਮਨ ਮਾਂਹਿ ਬਿਚਾਰ ਕਰੇ ਸੁ ਦਿਗੰਬਰਯੋ ਮੁਖ ਮਾਂਹਿ ਅਲਾਯੋ। ਹਮਰੇ

ਮਤ ਮੇਂ ਮਦਪਾਨ ਨਹੀਂ ਸੁਅਰਹੰਤ ਗੁਰੂ ਮੁਹਿ ਆਪ ਛਡਾਯੋ। ਕਿਹ ਭਾਂਤ ਕਪਾਲਕ ਜੂਠ ਪਿਵੇਂ ਮਦਰਾ ਇਹ ਭਾਂਤਿ ਸੁ ਭਿੱਛਕ ਗਾਯੋ ॥ ੧੨੬ ॥ ਸੁ ਕਪਾਲਕ ਪੇਖ ਕਹਜੋ ਸ਼ਰਧੇ ਸੁ ਬਿਚਾਰ ਕਰੇ ਮਨ ਮੈਂ ਸਕੁਚਾਏ। ਅਬ ਲੌ ਮਤਿ ਯਾਹਿ ਮਲੀਨ ਅਹੇ ਪਸ਼ੁ ਭਾਵ ਨਹੀਂ ਇਨ ਕੇ ਸੁਮਿਟਾਏ। ਹਮਰੋ ਮੁਖ ਸੰਗ ਸੁ ਦੋਖ ਅਪਾਵਨ ਯਾਹਿ ਸੁਰਾ ਮਨ ਮਾਂਹਿ ਠਰਾਏ। ਅਬ ਤੂੰ ਮੁਖ ਆਸਵ ਪੂਰਣ ਕੈ ਇਨ ਦੇਹੁ ਸੁਰਾ ਜੁ ਇਨੇ ਭ੍ਰਮ ਜਾਏ॥ ੧੨੭ ॥ ਸੁ ਸਦਾ ਸੁਚ ਨਾਰਿਨ ਕੋ ਮੁਖ ਹੈ ਇਹਭਾਂਤਿ ਕਹੇ ਕਵਿ ਬੇਦ ਬੀਓ। ਸ਼ਰਧਾ ਸੁ ਕਪਾਲਕ ਜੋਰ ਦੋਊ ਕਰ ਨਾਥ ਕਹੋ ਸੁ ਬਨੈ ਅਬ ਕੀਓ। ਮਦ ਭਾਂਜਨ ਲੈ ਮੁਖ ਪਾਨ ਕਰੇ ਪੁਨ ਸੇਖ ਸੁ ਭਿੱਛਕ ਕੇ ਕਰ ਦੀਓ। ਮੁਹਿ ਆਜ ਪ੍ਰਸਾਦ ਮਹਾਨ ਭਯੋ ਇਮ ਭਾਖ ਸੁ ਭਿੱਛਕ ਸੋ ਮਦ ਪੀਓ ॥ ੧੨੮ ॥ ਸੁ ਅਹੋ ਯਹਿ ਆਸਵ ਗੰਧ ਬਡੀ ਮੁਖ ਪਾਨ ਕਰੇ ਮਨ ਮੇਂ ਬਿਗਸਾਈ। ਨਹਿ ਵਾਰ ਵਧੂ ਸੰਗ ਪਾਨ ਕਰੇ ਮੁਖ ਗੰਧ ਸਰੋਜ ਸਮਾਨ ਸੁਹਾਈ॥ ਸੁ ਕਪਾਲਿਨਿ ਕੇ ਮੁਖ ਗੰਧ ਮਿਲੀ ਅਬ ਪੀਵ ਸੁਰਾ-ਸਭ ਮੇਸੁਧ ਆਈ॥ ਸੁਰ ਸਾਚ ਸੁਧਾ ਉਰ ਚਾਹਤ ਹੈਂ ਅਬ ਮੋਹਿ ਤ੍ਰਿਲੋਕ ਸੁਦੇਤ ਦਿਖਾਈ॥ ੧੨੯ ॥ ਖਿਪਣਕ ਉਵਾਚ॥ ਦੋਹਰਾ ॥ ਰੇ ਭਿੱਛਕ ਮਤ ਪੀਵ ਸਭ ਭਯੋ ਪ੍ਰਸਾਦ ਸੁਤੋਹਿ॥ ਯਾਹਿ ਕਪਾਲਿਨਿ ਜੂਠ ਮਦ ਦੇਹੁ ਕ੍ਰਿਪਾ ਕਰ ਮੋਹਿ॥ ੧੩੦ ॥ ਤਬ ਭਿੱਛਕ ਮਦ ਚੱਖ ਕਰ ਦੀਨੋ ਖਿਪਣਕ

ਕ ਹਾਥ ॥ ਪੀਵ ਪ੍ਰਸੰਨ ਸੁ ਹੋਇ ਮਨ ਬੋਲਤ੍ਹੋ ਝੋਕਸੁ ਮਾਥ ॥ ੧੩੧ ॥ ਸਵੈਯਾ ॥ ਸੁ ਅਹੋ ਮਦ ਸ੍ਵਾਦ ਮਹਾਂ ਮਧਰੋ ਸੁ ਅਹੋ ਮਦ ਗੰਧ ਬਡੀ ਸੁਖਦਾਈ ॥ ਚਿਰਬੇਮੁਖਯਾ ਸੁਖਤੇਸੁ ਰਹ੍ਯੋ ਸੁਰੰਅਤ ਕਰੀ ਮੁਹਿ ਭੂਰ ਠਗਾਈ ॥ ਸੁਨ ਭਿੱਛਕ ਮੈ ਦ੍ਰਿਗ ਘੂਮਤ ਹੈਂ ਸਭ ਅੰਗਨ ਮੈ ਉਪਜੀ ਅਲਸਾਈ ॥ ਅਵ ਸੈਨ ਕਰੋ ਪੁਨ ਭਿੱਛਕ ਤੈ ਅਬ ਏਵ ਕਰੋਂ ਮੁਖ ਬਾਤ ਅਲਾ-ਈ ॥ ੧੩੨ ॥ ਸਵੈਯਾ ॥ ਵਹ ਦੋਨ ਤਹਾਂ ਤਬ ਸੋਇ ਰਹੇ ਸੁਕਪਾਲਕ ਯੌਂ ਮੁਖ ਮਾਂਹਿ ਉਚਾਰੇ ॥ ਪਿਖ ਏਹੁ ਕਪਾ-ਲਿਨਿ ਦੋਨ ਪਰੇ ਬਿਨ ਮੋਲ ਭਏ ਅਬ ਦਾਸ ਹਮਾਰੇ ॥ ਅਬ ਨਾਚ ਕਰੇਂ ਤਬ ਦੋਊ ਨਚੇਂ ਪਿਖਤਾਂਹਿ ਦਿਗੰਬਰ ਨੈਨ ਉਘਾਰੇ ॥ ਭਿੱਛਕ ਰੇ ਗੁਰੁ ਸੰਗ ਕਪਾਲਿਨਿ ਨਾਚਤ ਪੇਖ ਮਹਾਂ ਮਤਵਾਰੇ ॥ ੧੩੩ ॥ ਸਵੈਯਾ ॥ ਇਨ ਕੇ ਸੰਗ ਆਉ ਸੁ ਨਾਚ ਕਰੇਂ ਕਹਿ ਭਿੱਛਕ ਏਵ ਕਰੇ ਬਿਗਸਾਏ ॥ ਮਦ ਘੂਮਤ ਨੈਨ ਸੁ ਨਾਚ ਕਰੇਂ ਥਿਬਕੇ ਪਦ ਯੌ ਮੁਖ ਮਾਂਹਿ ਸੁ ਗਾਏ ॥ ਘਨ ਪੀਨ ਪਯੋਧਰ ਚੰਦ ਮੁਖੀ ਮ੍ਰਿਗ ਨੈਨ ਕ-ਪਾਲਿਨਿ ਤੋਹਿ ਲਜਾਏ ॥ ਕਵਿ ਸਿੰਘ ਗੁਲਾਬ ਲਹੇ ਗਤਿ ਯੌਂ ਜਿਨ ਕੇ ਉਰ ਹੈਂ ਮਹਾ ਮੋਹ ਭ੍ਰਮਾਏ ॥ ੧੩੪ ॥ ਕਵਿ ਉਵਾਚ ॥ ਸਵੈਯਾ ॥ ਜਿਨ ਕੇ ਮਨ ਮੈਂ ਹਰਿ ਧ੍ਯਾਨ ਨਹੀ ਸੁਭ ਪੰਥਨ ਤੇ ਮਿਟ ਜਾਵਹਿੰਗੇ ॥ ਤਜ ਸੰਜਮ ਨੇਮ ਅ-ਸ਼ੰਕ ਰਹੇ ਜਗ ਭੀਤਰ ਸਿੱਧ ਕਹਾਵਹਿੰਗੇ ॥ ਤਜ ਪੰਥ ਸਨੰ-ਤਨ ਮਾਂਹਿ ਕਲੂ ਮਨਬਾਂਛਤ ਪੰਥ ਚਲਾਵਹਿੰਗੇ ॥ ਜਗ ਫੈਲੇ

ਗੋ ਇਹ ਭਾਂਤਿ ਕਲੂ ਸੁਭਸੰਤ ਅਨਾਦਰ ਪਾਵਹਿੰਗੇ॥ ੧੩੫॥
ਭਿੱਛਕ ਉਵਾਚ ॥ ਦੋਹਰਾ ॥ ਅਦਭੁਤ ਆਗਮ ਏਹਹੈ
ਕਹੇ ਕਪਾਲਕ ਜੋਇ॥ ਬਿਨ ਕਲੇਸ ਜਿਹ ਮਤ ਬਿਖੈ ਅ-
ਭਿ ਮਤ ਸਿੱਧ ਸੁਹੋਇ ॥ ਕਪਾਲਕਉਵਾਚ ॥ ਦੋਹਰਾ ॥
ਕਜਾ ਅਦਭੁਤ ਤਾਂਤੇ ਪਿਖੀ ਔਰ ਪਿਖੋ ਅਬ ਸੋਇ ॥ ਵਾਂਛਤ
ਬਿਖੈ ਸੁ ਭੋਗੀਯੇ ਬਹੁਰ ਸਿੱਧ ਸਭ ਹੋਇ ॥ ੧੩੭॥ ਅਣੂ
ਮਾ ਮਹਿਮਾ ਆਦਿ ਜੇ ਅਸ਼ਟ ਸਿੱਧ ਪਰਧਾਨ ॥ ਤੇ ਸਭ ਯਾ
ਮਤ ਮੈਲ ਹੇ ਬਿਨਾ ਖੇਦ ਪਹਿਚਾਨ ॥ ੧੩੮ ॥ ਵਸ ਆ-
ਕਰਖਣ ਮੋਹਣੀ ਔ ਪਰਮਾਥਨਿਜਾਨ॥ ਪ੍ਰਖੋਭਨ ਉੱਚਾਟਨੈ
ਪ੍ਰਕ੍ਰਿਤ ਸਿੱਧ ਪਛਾਨ ॥ ੧੩੯ ॥ ਯੋਗ ਬਿਘਨ ਯਹ ਤੱਗ
ਕੋ ਚਹੇਨਾਂਹਿ ਤਿਹ ਧੀਰ॥ ਪਰ ਅਨਖੰਗਕ ਆਇ ਹੈ ਐਸੋ
ਮਤੋ ਗੰਭੀਰ ॥ ੧੪੦ ॥ ਖਿਪਣਕਉਵਾਚ ॥ ਚੌਪਈ ॥
ਅਲੇ ਕਬਾਲਿਆ ਯੌਂ ਮੁਖ ਗਾਯੋ॥ ਖਿਪਣਕ ਬਹੁਰ ਬਿਚਾ-
ਰ ਸੁ ਆਯੋ॥ ਅਥਵਾ ਅਲੇ ਅਚਾਲੇ ਭਾਲੇ ॥ ਅਪਲ ਪਲਾ-
ਕਮ ਅਹੇ ਸੁਬਾਲੇ ॥ ੧੪੧ ॥ ਸਵੈਯਾ ॥ ਪਿਖਭਿੱ
ਛੱਕ ਤਾਂਹਿ ਹਸੇ ਮੁਖ ਮੈ ਸੁਕਪਾਲਕ ਕੇ ਪ੍ਰਤਿਏਹੁ ਉਚਾਰੇ॥
ਮਦਰਾ ਬਹੁ ਪਾਨ ਕਰੀ ਤਪਸੀ ਮਤਿ ਭੂਲ ਗਈ ਸੁ ਭਏ
ਮਤਿਵਾਰੇ॥ ਮੁਖ ਵਾਕ ਸੁ ਬਜਾਕੁਲ ਏਹੁ ਭਯੋ ਮਦ ਕੋ ਉ
ਨ ਮਾਦਸੁਦੇਹੁ ਨਿਵਾਰੇ ॥ ਸੁਨ ਭਿੱਛਕ ਬਾਤ ਕਪਾਲਕ ਤੌ
ਮੁਖ ਭੀਤਰ ਤੇ ਸੁ ਤੰਬੂਲ ਨਿਕਾਰੇ॥ ੧੪੨ ॥ ਮੁਖ ਸੀਤ
ਤੰਬੂਲ ਕਪਾਲਕ ਜੋ ਸੁਦਿਗੰਬਰ ਕੋ ਨਿਜਹਾਥ ਦਯੋ॥ ਮਦ

ਕੋ ਮਦ ਦੂਰ ਭਯੋ ਖਿਨ ਮੈ ਧਰ ਸੀਸ ਤੰਬੂਲ ਚਬਾ ਇਲਯੋ ॥ ਕਰ ਜੋਰ ਗਯੋ ਗੁਰੁ ਕੇ ਢਿਗ ਤੋ ਮਨ ਭੀਤਰ ਸੋ ਸਵਧਾ-ਨਭਯੋ॥ ਗੁਰੁ ਪੂਰਣ ਤੇ ਪਦ ਕੰਜਲਹੇ ਇਕ ਪੂਛਤ ਤੋਹਿ ਸੰਦੇਸ ਰਯੋ॥ ੧੪੩॥ ਜਿ ਤੇ ਮਦਰਾ ਮਮ ਚੀਤ ਸਰੇ ਗਹਿ ਬੇਗ ਸੁ ਭੈਰਵ ਕੇ ਮਤ ਲਜਾਇ ॥ ਯਹਿ ਸਿੱਧਿ ਬਡੀ ਨਿਜ ਨੈਨ ਪਿਖੀ ਤਿਮ ਔਰ ਕਹੋ ਕਛੁ ਹੈ ਨਰੁਪਾਇ॥ ਯੁਵਤੀ ਸੁ ਮਨੋਹਰ ਪੇਖ ਜਬੈ ਗੁਰੁ ਜੌ ਤਵ ਸੇਵਕ ਚੀਤ ਲੁਭਾਇ॥ ਵਹ ਆ ਨ ਸਾਕੋ ਕਿਨ ਹੀ ਜਾਗ ਮੈ ਇਹ ਸੰਕ ਬਡੀ ਗੁਰੁ ਦੇਹੁ ਮਿਟਾਇ ॥ ੧੪੪ ॥ ਕਪਾਲਕ ਉਵਾਚ॥ ਦੋਹਰਾ॥ ਪੂਛਤ ਕਹਾਂ ਬਿਏਖ ਪੁਨ ਸਗਲ ਬਖਾਨੋ ਤੋਹਿ॥ ਵਿਦਯਾ ਬਲ ਸਭ ਕੈ ਹਰੋ ਢੀਲ ਨ ਲਾਗਤ ਮੋਹਿ ॥ ੧੪੫॥ ਵਿਦਯਾ ਧਰੰਗ ਸੁ ਰੰਗਨਾ ਸਰਪ ਪੱਖਨੀ ਨਾਰਿ॥ ਤੀਨ ਭਵਨ ਮਨ ਭਵਤੀ ਲਜਾਵੋ ਭੌਨ ਮਝਾਰ ॥ ੧੪੬॥ ਖਿਪਣਕ ਉਵਾਚ

ਚੌਤਈ ॥ ਮੈ ਜੋ ਤਕ ਪੜਿਓ ਬਹੁ ਬਾਰ॥ ਕੀਨ ਗ-ਣ ਤਮ ਏਹੁ ਨਿਹਾਰਾ॥ ਹਮ ਸਭ ਮਹਾਂ ਮੋਹ ਕੇ ਦਾਸਾ ॥ ਧ-ਰਮ ਪੰਥ ਸਭ ਕਰੇ ਬਿਨਾਸ॥ ੧੪੭ ॥ ਕਪਾਲਕਉਵਾਚ

ਚੌਪਈ ॥ ਆਯੁਮਾਨ ਜਥਾ ਤਵ ਜਾਯੋ॥ ਸਾਚ ਅਹੋ ਨਹ ਝੂਠ ਬਖਾਨਜੋ॥ ਖਿਪਣਕ ਕਹਜੋ ਭੂਪ ਕੋ ਕਾਜ॥ ਕਰੇ ਬਿਖਾਰ ਭਲੇ ਕਛੁ ਆਜ ॥ ੧੪੮ ॥ ਕਪਾਲਕ ਕਹਯੋ ਕੌਨ ਵਹ ਕਾਜ॥ ਖਿਪਣਕ ਕਰੇ ਬਤਾ ਵਹੁਆਜ॥ ਸ਼ਾਂਤਿ ਸੁਤਾ ਸਰਧਾ ਹੈ ਜੋਈ॥ ਭੂਪ ਕਹੀ ਗਹਿ ਲਜਾਵੋ ਸੋਈ॥ ੧੪੯

॥ ਕਪਾਲਕ ਕਹੇ ਸੋ ਕਰੋ ਉਚਾਰ॥ ਦਾਸੀ ਸੁਤਾ ਕਹਾਂ ਵਹਿ ਨਾਰ॥ ਵਿਦਯਾ ਬਲ ਮੈਂ ਅਬੈ ਦਿਖਾਊ॥ ਤਾਂ ਕੋ ਬੇਗ ਕੇਸ ਗਹਿ ਲਯਾਊਂ॥ ੧੫੦॥ ਖਿਪਣਕ ਧਰ ਤਬ ਪਟਾ ਸੁਆਗੇ॥ ਲੈਕਰ ਨੀ ਪੁਨ ਗਣਨ ਸੁ ਲਾਗੇ॥ ਸ਼ਾਂਤਿ ਤਬੈ ਪੁਨ ਕੀਨ ਬਖਾਨ॥ ਕਰੁਣਾ ਸਖੀ ਸੁਨੋ ਦੈ ਕਾਨ॥ ੧੫੧॥ ਯਹਿ ਹਤ ਆਸੁਸੁ ਕਰੇ ਬਿਚਾਰ॥ ਮਮ ਮਾਤਾ ਕੋ ਨਾਮ ਉਚਾਰ॥ ਹੋਇ ਇਕਾਗਰ ਸੁਣੋ ਪਿਆਰੀ॥ ਕਰੁਣਾ ਕਹਯੋ ਸੁ ਭਲੀ ਉਚਾਰੀ॥ ੧੫੨॥ ਦੋਹਰਾ ॥ ਤੇ ਦੋਨੋ ਠਾਂਡੀ ਤਹਾਂ ਚੀਤ ਇਕਾਗਰ ਧਾਰ॥ ਕਰ ਗਣਤੀ ਖਿਪਣਕ ਤਬੈ ਲਾਗੋ ਕਰਣ ਉਚਾਰ॥ ੧੫੩॥ ਚੌਪਈ ॥ ਨਹਿ ਜਲ ਨਹਿ ਥਲਨਾਂਹਿ ਪਹਾਰਨ॥ ਸਰਧਾ ਨਾਹਿ ਸੁਮਾਹਿ ਪਤਾਰਨ॥ ਵਿਸਨੂ ਭਗਤਿ ਕੇ ਸੰਗ ਮਿਲਾਇ॥ ਬਸੀ ਮਹਾਤਮ ਜਨ ਉਰਜਾਇ॥ ੧੫੪॥ ਕਰੁਣਾ ਸਾਨੰਦ ਕੀਨ ਉਚਾਰ॥ ਭਲਾ ਭਯਾ ਸਜਨੀ ਸੁਨ ਸਾਰ॥ ਸ਼ਰਧਾ ਵਿਸਨੂਭਗਤਿ ਕੇ ਪਾਸ॥ ਬਸੇ ਮਹਾਤਮ ਉਰ ਸੁਖ ਰਾਸ॥ ੧੫੫॥ ਸੁਨ ਕਰ ਸ਼ਾਂਤਿ ਹਰਖ ਉਰ ਭਯੋ॥ ਬਹੁਰ ਕਪਾਲਕ ਬਚਨ ਅਲਯੋ॥ ਕਾਮ ਬਿਹੀਨ ਧਰਮ ਪੁਨ ਜੋਈ॥ ਖਿਪਣਕ ਕਹੋ ਕਹਾਂ ਅਬ ਸੋਈ॥ ੧੫੬॥ ਖਿਪਣਕ ਅੰਕ ਮਾਲ ਬਿਸਥਾਰੀ॥ ਗਣਤੀ ਕਰ ਪੁਨ ਕੀਨ ਉਚਾਰੀ॥ ਜਲਥਲ ਗਿਰਿ ਪਤਾਲ ਸੋਨਾਹੀ॥ ਅਹੇ ਮਹਾਂਤਮ ਕੇ ਉਰ ਮਾਹੀ॥ ੧੫੭॥ ਕਪਾਲਕ ਸੁਨਤ ਬਿਖਾਦਹਿ ਭਯੋ॥ ਮੋਹ ਮਹੀ

ਪ ਕਸ਼ਟ ਅਤਿ ਭਯੋ ॥ ਦੇਵੀ ਵਿਸਨੂ ਭਗਤਿ ਹੈ ਜੋਈ ॥ ਸਬ ਸਿੱਧਿਨ ਕੀ ਮੂਲ ਸੁ ਸੋਈ॥ ੧੫੮ ॥ ਸ਼ਾਂਤਿ ਸੁਤਾ ਸ਼ਰਧ ਹੈ ਜੋਈ॥ ਤਾਂਹਿ ਸਮੀਪ ਬਸੀ ਅਬ ਸੋਈ॥ ਕਾਮ ਵਿਮੁਕਤ ਧਰਮ ਤਹਿੰ ਜਬਹੀ॥ ਬਸੇ ਅਨਰਥ ਹੋਹਿੰ ਹਮ ਤਬਹੀ॥ ੧੫੯॥ ਵਿਵੇਕ ਭੂਪ ਕੇ ਕਾਰਯ ਜੇਤੇ ॥ ਯੱਦਪਿ ਸਿੱਧ ਹੋਹਿੰਗੇ ਤੇਤੇ ॥ ਤੱਦਪ ਮਹਾਂ ਮੋਹ ਕੋ ਕਾਜ ॥ ਕਰੇ ਹੋਇ ਜੇ ਤੋ ਕਛੁ ਆਜ ॥ ੧੬੦॥ ਜਾਂਕੇ ਲੌਨ ਬਹੁਤ ਦਿਨ ਖਾਏ॥ ਤਾਂ ਹਿਤ ਮਰੇ ਜਗਤ ਜਸ ਪਾਏ॥ ਤਾਂਤੇ ਪ੍ਰਾਣ ਜਾਂਹਿ ਤੌ ਜੱਯੇ॥ ਸ੍ਵਾਮੀ ਕਾਜ ਬਲ ਲਾਇ ਸੁ ਕੱਯੇ ॥ ੧੬੧॥ ਮਹਾਂ ਭੈਰਵੀ ਵਿ-ਦਜਾ ਸਾਰ॥ ਅਬੀ ਪਠੱਯੇ ਹੋਇ ਨ ਬਾਰ॥ ਸ਼ਰਧਾ ਧਰਮ ਉਭੈ ਹਰ ਲਜਾਵੇ॥ ਮਹਾਤਮ ਜਨਹੁ ਕੁਪੰਥ ਚਲਾਵੇ॥ ੧੬੨

ਦੋਹਰਾ ॥ ਮਹਾ ਮੋਹ ਅਨੁਚਰ ਸਭੈ ਗਏ ਅਖਾੜੇਤਜਾਗ॥ ਗੁਲਾਬਸਿੰਘ ਅਬਸਾਂਤਿ ਪੁਨਿ ਭਾਖਤ ਹੈ ਵਡਭਾਗ॥ ੧੬੩॥ ਮਮ ਮਾਤਾ ਕੇ ਹਰਨ ਹਿਤ ਹਤਾਸਨ ਆਸ ਸੁ ਕੀਨ। ਵਿਸ਼ਨੁ ਭਗਤਿ ਕੋ ਜਾਇ ਅਬ ਕਹੀਯੇ ਸਖੀ ਪ੍ਰਬੀਨ ॥ ੧੬੪ ॥ ਇਮ ਕਹਿ ਕਰੁਣਾ ਸ਼ਾਂਤਿ ਪੁਨ ਭਈ ਸੁ ਅੰਤਰ ਧਜਾਨ। ਕੀਰਤ ਵਰਮਾ ਦੇਵ ਪਿਖ ਭਯੋ ਸੁਭਾਸੁਭ ਗਜਾਨ॥ ੧੬੫॥

ਦੋਹਰਾ ॥ ਬਿਸ਼ਨੁ ਭਗਤਿ ਆਗੇ ਸੁਨੋ ਸ਼ਰਧਾ ਰੱਛਾ ਕੀਨ। ਵਿਵੇਕ ਸਮੀਪ ਪਠਾਇਗੀ ਹੋਹਿੰ ਸਗਲ ਅਰਿ ਖੀਨ।੧੬੬

ਇਤਿ ਸ੍ਰੀ ਮਤ ਮਾਨ ਸਿੰਘ ਚਰਣ ਸਿੱਖਜਤ ਗੁਲਾਬਸਿੰਘੇਨ ਵਿਰਚਿਤੇ ਪ੍ਰਬੋਧਚਦ੍ਰ ਨਾਟਕੇ ਪਾਖੰਡ ਵਿਡੰਬਨੋ ਨਾਮ ਤ੍ਰਿਤੀਯੋ ਅੰਕ॥ ੩ ॥

ੴ ਸਤਿ ਗੁਰ ਪ੍ਰਸਾਦਿ॥

ਦੋਹਰਾ॥ ਪੇਖਤ ਜਾਂ ਤਜ ਮੋਹ ਕੋ ਲਏ ਪ੍ਰਬੋਧ ਉਦਾਰ ॥ ਸੀਤਾਵਰ ਵਰ ਕਲਪ ਦ੍ਰੁਮ ਬਜੇ ਸੁਚੀਤ ਮਝਾਰ॥ ੧॥ ਕੀਰਤ ਵਰਮਾ ਦੇਵ ਕੀ ਆਈ ਸਭਾ ਮਝਾਰ। ਮੈਤ੍ਰੀ ਰੂਪ ਨਿਹਾਰ ਕੈ ਮਿਟੈ ਸੁ ਨਿਖਲ ਬਿਕਾਰ ॥ ੨॥ ਸਵੈਯਾ॥ ਦ੍ਰਿਗ ਨੀਲ ਸਰੋਰੁਹਿ ਸੋਭਤ ਹੈ ਅਲਿ ਕੈ ਕਚਨੀਲ ਕਪੋਲ ਸੁਹਾਈ ॥ ਮੁਖ ਚੰਦ ਅਨੰਦ ਕਰੇ ਉਰ ਸੋ ਗਤਿ ਮੰਦ ਮਨੋ ਜਨ ਚੀਤ ਚੁਰਾਈ। ਕਟਿ ਸੂਖਮ ਪੀਨ ਨਿਤੰਬ ਕੁਚਾ ਦ੍ਰਿਗ ਲਾਜ ਬਡੀ ਨਿਰਖੈ ਸੁਖਦਾਈ। ਕਵਿ ਸਿੰਘ ਗੁਲਾਬ ਨਿਹਾਨ ਸਭਾ ਨ੍ਰਿਪ ਕੀਰਤ ਵਰਮਾ ਕੀ ਬਿਗਸਾਈ॥ ੩॥ ਮੈਤ੍ਰੀ ਉਵਾਚ॥ ਚੌਪਈ॥ ਮੁਦਿਤਾਮੋ ਪ੍ਰਤਿ ਕੀਨ ਬਖਾਨ। ਮੈ ਸੁਨਿਓ ਸਜਨੀ ਨਿਜ ਕਾਨ। ਮਹਾ ਭੈਰਵੀ ਧਰਣਿ ਗਿਰਾਈ। ਸ਼ਰਧਾ ਵਿਸ਼ਨੂ ਭਗਤਿ ਸੁ ਬਚਾਈ॥੪॥ ਹੈ ਉਤਕੰਠਾ ਚੀਤ ਮਝਾਰੀ। ਕਿਹ ਬਿਧ ਪੇਖੋਂ ਸਖੀ ਪਿਆਰੀ। ਐਸੇ ਮੈਤ੍ਰੀ ਭਾਖਤੇ ਜਬ ਹੀ। ਪ੍ਰਵੇਸ਼ ਕੀਤੇ ਸ਼ਰਧਾ ਤਿਹ ਤਬਹੀ॥ ੫॥ ਸ਼ਰਧਾਉਵਾਚ॥ ਦੋਹਰਾ॥ ਮੈਂ ਓਰ ਮੈਂ ਅਤਿ ਡਰਪਿਓ ਕਾਂਪਤ ਮੋਹਿ ਸਰੀਰ। ਮਹਾਂ ਭੈਰਵੀ ਮੈ ਪਿਖੀ ਧਾਰਤਨਾਉਰ ਧੀਰ॥ ੬॥ ਸਵੈਯਾ॥ ਘੋਰ ਮਹਾਂ ਬਿਕਰਾਲ ਬਡੀ ਨਰ

ਮੂੰਡ ਕਪਾਲਨ ਕੁੰਡਲ ਪਾਏ। ਬਿੱਜ ਛਟਾ ਤਨੁ ਕੀ ਦੁਤਿ ਹੈ ਦ੍ਰਿਗ ਪੇਖਨ ਤੇ ਜਨ ਜ੍ਵਾਲ ਬਮਾਏ। ਕਚ ਪਿੰਗ ਸੁ ਦਾਢਹਿ ਚੰਦ ਕਲਾ ਤਿਨ ਭੀਤਰ ਦੀਰਘ ਜੀਭ ਹਲਾਏ। ਸਮਰੰਭ ਦ-ਲਾ ਤਨੁ ਕੰਪਤ ਮੇ ਜਿਨ ਨੈਨ ਪਿਖੇ ਇਮ ਚੀਤ ਡਰਾਏ ॥੭॥

ਦੋਹਰਾ ॥ ਮੈਤ੍ਰੀ ਮਨਹਿ ਵਿਚਾਰ ਕਰ ਲਾਗੀ ਕਰਨ ਬਖਾਨ। ਸਰਧਾ ਬਜ਼ਾਕੁਲ ਅਤਿ ਭਈ ਹੋਵਤ ਨਾ ਕਛੁ ਭਾਨ ॥ ੮ ॥ ਚੌਪਈ॥ ਏਹ ਪਿਆਰੀ ਸਖੀ ਹਮਾਰੀ। ਸੰ ਭ੍ਰਮ ਰਿਦੇ ਸੁ ਭਈ ਦੁਖਾਰੀ। ਕਦਲੀ ਦਲ ਤਨ ਕੰਪਤ ਸਾਰਾ। ਕਛੁ ਮਨ ਭੀਤਰ ਕਰਤ ਬਿਚਾਰਾ ॥ ੯ ॥ ਯਾਕੇ ਸਨ-ਮੁਖ ਮੈ ਅਬ ਆਈ। ਲਖੈ ਨ ਮੋਹ ਨ ਸੁਧ ਸੁ ਕਾਈ। ਯਾ ਕੋ ਮੈ ਅਬ ਬੇਗ ਬੁਲਾਊਂ। ਪੂਛੋ ਯਾਹਿ ਸੰਦੇਹ ਮਿਟਾਊਂ ॥੧੦

ਮੈਤ੍ਰੀਉਵਾਚ॥ ਦੋਹਰਾ॥ ਹੇ ਸ਼ਰਧੇ ਪਜ਼ਾਰੀ ਸਖੀ ਕਹਾਂ ਗਯੋ ਮਨ ਤੋਹਿ। ਮੈ ਤੇਰੇ ਆਗੇ ਖੜੀ ਨਾਂਹਿ ਨਿਹਾਰਤ ਮੋਹਿ ॥੧੧॥ ਸ਼ਰਧਾ ਤਾਂਹਿ ਬਿਲੋਕ ਪੁਨ ਲਾਂਬੋ ਲੀਨ ਸੁਆਂਸ। ਸਖੀ ਪਿਆਰੀ ਮੈਂ ਡਰੀ ਆਉ ਹਮਾਰੇ ਪਾਸ ॥ ੧੨ ॥ ਚੌਪਈ ॥ ਕਾਲ ਨਿਸਾਸਮ ਬਦਨ ਕਰਾਲਾ। ਮੈਂ ਤਾਂ ਭੀਤਰ ਗ੍ਰਸੀ ਬਿਹਾਲਾ। ਯਾਹੀ ਜਨਮ ਬਿਖੇ ਪੁਨ ਪਿਆਰੀ। ਤੋਹਿ ਪਿਖੜੋ ਮਮ ਭਾਗ ਉਦਾਰੀ॥ ੧੩ ॥ ਮੈਤ੍ਰੀ ਸਖੀ ਸੁ ਅੰਗ ਮਿਲੀਜੈ। ਮੇਰੇ ਦੂਖ ਦੂਰ ਸਭ ਕੀਜੈ। ਤਬ ਮੈਤ੍ਰੀ ਪੁਨ ਅੰਗ ਮਿਲਾਨੀ। ਸ਼ਰਧਾ ਲਾਇ ਗਲੇ ਬਿਗਸਾਨੀ॥ ੧੪ ॥

ਮੈਤ੍ਰੀਉਵਾਚ॥ ਚੌਪਈ॥ ਮਹਾਂ ਘੋਰ ਦਰਸ਼ਨ ਹੈ ਜਾਂਹਿ।

ਬਿਸ਼ਨੁ ਭਗਤਿ ਪੁਨ ਡਾਟਯੋ ਤਾਂਹਿ । ਮਹਾਂ ਭੈਰਵੀ ਵਿਪਤਿ ਮਲੀਨ। ਕਹੋ ਸਖੀ ਤਿਨ ਕਰਮ ਸੁ ਕੀਨ ॥੧੫॥ ਸਰਧਾ-ਉਵਾਚ ॥ ਸੁਨ ਸਜਨੀ ਮੈਂ ਕਰੋ ਬਖਾਨ । ਜੈਸੇ ਬਾਜ਼ ਪਰੇ ਬਲਵਾਨ । ਏਕ ਹਾਥ ਮੇਂ ਕਚ ਗਹਿ ਲੀਨੋ। ਦੂਸਰ ਧਰਮ ਗਹਯੋ ਦੁਖ ਦੀਨੋਂ ॥ ੧੬ ॥ ਲੇ ਕਰ ਦੋਨੋ ਗਗਨ ਉਡਾਨੀ। ਮਨੋ ਗੀਝ ਲੇ ਮਾਸ ਪਲਾਨੀ। ਮੈਤ੍ਰੀ ਸੁਨ ਉਰ ਮਾਂਹਿ ਡਰਾਈ । ਹਾ ਧਿਗ ਹਾ ਧਿਗ ਮੁਖੋ ਅਲਾਈ॥ ੧੭ ॥ ਭਈ ਮੂਰਛਾ ਤਨ ਮੈਂ ਭਾਰੀ। ਸਰਧਾ ਬਹੁਰੋ ਕੀਨ ਉਚਾਰੀ। ਸਖੀ ਪਿਆਰੀ ਡਰ ਨਹਿ ਕਰੋ। ਤੁਮ ਨੀਕੇ ਉਰ ਧੀਰਜ ਧਰੋ ॥੧੮॥ ਮੈਤ੍ਰੀ ਤਬੈ ਧੀਰ ਉਰ ਧਾਰ । ਸਰਧੇ ਸਖੀਸੁ ਕਰੋ ਉਚਾਰ । ਸ਼ਰਧਾ ਬਹੁਰੋ ਕੀਨ ਬਖਾਨ। ਸੁਨੋ ਸਖੀ ਨੀਕੇ ਦੈ ਕਾਨ ॥ ੧੯ ॥ ਮੈਂ ਅਤਿ ਆਰਤਿ ਦੀਨ ਪੁਕਾਰੀ। ਬਿਸ਼ਨੁ ਭਗਤਿ ਉਰ ਦਯਾ ਸੁਧਾਰੀ। ਟੇਢੀ ਦ੍ਰਿਸ਼੍ਰਿ ਨਿਹਾਰਯੋ ਜਬੋ ਹੀ। ਗਿਰੀ ਭੈਰਵੀ ਧਰ ਮੈਂ ਤਬ ਹੀ॥ ੨੦ ॥ ਵਜ੍ਰਪਾਤ ਜਿਮ ਸੈਲ ਗਿਰਾਈ। ਜਰ ਜਰ ਅੰਗ ਗਿਰੀ ਤਿਮ ਆਈ। ਬਿਸ਼ਨੁ ਭਗਤਿ ਉਰ ਬਸੇ ਹਮਾਰੇ। ਗੁਲਾਬ ਸਿੰਘ ਸੇਵਕ ਪ੍ਰਤਿ ਪਾਰੇ॥੨੧॥ ਮੈਤ੍ਰੀ-ਉਵਾਚ॥ ਦੋਹਰਾ ॥ ਭਲਾ ਭਯਾ ਜੀਵਤ ਸਖੀ ਆਜ ਨਿਹਾਰਯੋ ਤੋਹਿ। ਮਨੋ ਮ੍ਰਿਗੀ ਸਰਦੂਲ ਮੁਖ ਛੁਟੀ ਬਹੁਰ ਕਹ ਮੋਹਿ ॥੨੨॥ ਸ਼ਰਧਾਉਵਾਚ ॥ ਚੌਪਈ॥ ਦੇਵੀ ਵਿਸ਼ਨੁ ਭਗਤਿ ਉਰ ਭਾਰੀ। ਭਈ ਕ੍ਰੋਧ ਮੁਖ ਏਹੁ ਉਚਾਰੀ । ਮਹਾਂ ਮੋਹ ਦੁਸ਼੍ਰਾਤਮ ਜੋਈ। ਹਨੋ ਸਮੂਲ ਰਹੇ ਨਹਿ ਸੋਈ॥ ੨੩ ॥

ਮੋਹਿ ਅਵਗਯਾ ਤਾਂਹਿ ਕਰਾਈ। ਸ਼ਰਧਾ ਕੇਸਨ ਤੇ ਸੁ ਫਰਾਈ । ਐਸੇ ਕਹਿ ਮੁਹਿ ਕੀਯੋ ਬਖਾਨ । ਸਰਧੇ ਬੇਗ ਸੁ ਕਰੋ ਪਯਾਨ॥ ੨੪ ॥ ਬ੍ਰਹ ਬਿਬੇਕ ਸਮੀਪ ਸੁ ਜਾਈ। ਕਾਮ ਕ੍ਰੋਧ ਮੋਹ ਦੁਖਦਾਈ। ਤਿੰਨ ਜੀਤਨ ਹਿਤ ਸੈਨ ਮਿਲਾਇ। ਹੁਇ ਵੈਰਾਗ ਸੁ ਤੋਹਿ ਸਹਾਇ ॥ ੨੫ ॥ ਦੋਹਰਾ॥ ਪ੍ਰਾਣਾ ਯਾਮ ਸੁ ਸੰਗ ਮਿਲ ਮੈਂ ਆਵੋਂ ਤਤ ਕਾਲ। ਕ੍ਰਿਪਾ ਕਰੋ ਤਵ ਸੈਨ ਪਰ ਕਰੋਂ ਸੁ ਜੰਗ ਬਿਸਾਲ॥ ੨੬ ॥ ਚੌਪਈ ॥ ਰਿਤੰਭਰਾਦਿ ਪ੍ਰਗਯਾ ਹੈ ਜੇਤੀ। ਸਮ ਦਮਾਦਿ ਸਗਲੀ ਮਿਲ ਤੇਤੀ। ਪ੍ਰਬੋਧ ਪੂਤ ਹਿਤ ਦੇਵ ਮਨਾਏ। ਕਬ ਬਿਬੇਕ ਉਪਨਿਖਤ ਮਿਲਾਏ ॥ ੨੭ ॥ ਦੋਹਰਾ ॥ ਤਾਂ ਤੇ ਤੂੰ ਉਪਨਿਖਤ ਸੰਗ ਮਿਲ ਬਿਬੇਕ ਸੁਤ ਮੋਰ। ਮਮ ਆਇਸ ਪ੍ਰਬੋਧ ਸੁਤ ਹੋਵੈ ਗੋ ਗ੍ਰਹ ਤੋਰ॥ ੨੮॥ ਚੌਪਈ ॥ ਮੈਤ੍ਰੀ ਮੈਂ ਬਿਬੇਕ ਢਿਗ ਜਾਊਂ। ਬਿਸ਼ਨੁ ਭਗਤਿ ਸੰਦੇਸ ਸੁਨਾਊਂ। ਵਾਸਰ ਤੂੰ ਕਿਹ ਭਾਂਤਿ ਬਿਤਾਏ। ਕੌਨ ਕੌਨ ਆਚਰ ਨ ਕਮਾਏ ॥ ੨੯ ॥ ਮੈਤ੍ਰੀਉ-ਵਾਚ ॥ ਦੋਹਰਾ॥ ਬਿਸ਼ਨੁ ਭਗਤਿ ਕੀ ਆਗਯਾ ਚਾਰ ਬਹਿਨ ਹਮ ਨੀਤ। ਵਿਵੇਕ ਕਾਜ ਕੇ ਸਿੱਧ ਹਿਤ ਵਸੇਂ ਮਹਾਤਮ ਚੀਤ ॥ ੩੦ ॥ ਚੌਪਈ॥ ਮਹਾਂਤਮ ਜਨ ਜਗ ਭੀਤਰ ਜੇਤੇ। ਯਾ ਬਿਧ ਵਰਤੇਂ ਸਗਲੇ ਤੇਤੇ। ਸੁਖੀਯਨ ਮੈਂ ਜਨ ਮੇਂ ਉਰ ਧਰੇ। ਦੁਖੀਯਨ ਮੈਂ ਕਰੁਣਾ ਉਰ ਕਰੇਂ॥ ੩੧ ॥ ਪੁੰਨਵੰਤ ਮੈ ਮੁਦਿਤਾ ਧਰੇ। ਦੁਸ਼ਟਨ ਮਾਂਹਿ ਉਪੇਖਯਾ ਕਰੇ। ਯੋ ਕਰਿ ਰਾਰ ਦ੍ਵੈ ਸਕਲੁਖਾਈ। ਮਿਟੇ ਨਿਜਾਤਮ ਕੀਸੁ ਮਲਾਈ॥ ੩੨।

ਦੋਹਰਾ ॥ ਮੈਤ੍ਰੀ ਕਰੁਣਾ ਮੁੱਦਿਤਾ ਔਰ ਉਪੇਖਯਾ ਜਾਨ। ਚਾਰ ਬਹਿਨ ਹਮ ਜੀਵ ਕੀ ਕਰੇਂ ਸ਼ਕਲ ਮਲਹਾਨ ॥ ੩੩ ॥ ਚਲੀ ਪਿਆਰੀ ਸਖੀ ਤੂੰ ਮਹਾਰਾਜ ਕੇ ਪਾਸ। ਕਹਾਂ ਨਿਹਾਰੇ ਭੂਪ ਕੋ ਮੋਹਿ ਕਹੋ ਪਰਕਾਸ਼ ॥ ੩੪ ॥ ਸਰਧਾਉਵਾਚ ॥ ਚੌਪਈ ॥ ਵਿਸ਼ਨੁ ਭਗਤਿ ਦੇਵੀ ਹੈ ਜੋਈ। ਕਹੀ ਠੌਰ ਸੁਨੀਯੇ ਅਬ ਸੋਈ। ਰਾਢਾ ਨਾਮ ਦੇਸ਼ ਇਕ ਗਾਏ। ਮਹਾ ਪੁਨੀਤ ਜਹਾਂ ਬਨ ਛਾਏ॥ ੩੫ ॥ ਦੋਹਰਾ॥ ਤਹਿੰ ਉੱਤਰ ਤਟ ਗੰਗ ਕੇ ਚਕ੍ਰ ਤੀਰਥ ਮਹਾਨ। ਮਨੋ ਬਿਧਾਤਾ ਗੰਗ ਸ੍ਰੁਤ ਰਚੇਤ ਟੰਕ ਸੁਜਾਨ॥ ੩੬ ॥ ਚੌਪਈ॥ ਤਹਾਂ ਬਿਬੇਕ ਬਸੇ ਬਡ ਭਾਗੀ। ਮਿਮਾਂਸਾ ਮੈਂ ਜਿਨ ਕੀ ਮਤਿ ਲਾਗੀ। ਕਿਵੇਂ ਕਿਵੇਂ ਧਾਰੇ ਨਿਜ ਪ੍ਰਾਨਾ। ਭਯੋ ਬਿਯਾਕੁਲ ਚੀਤ ਮਹਾਨਾ ॥ ੩੭ ॥ ਧਮਨੀ ਬਯਾਪਤ ਤਾਂ ਤਨ ਭਯੋ। ਉਪਨਿਖਤ ਸੰਗ ਹਿਤ ਤਪ ਨਿਰ ਮਯੋ। ਪਰਸਰਾਮ ਸਮ ਧਾਰ ਸੁ ਟੇਕ। ਕਰੇ ਤਪਸਯਾ ਤਹਾਂ ਬਿਬੇਕ ॥ ੩੮ ॥ ਦੋਹਰਾ॥ ਕਹਿ ਮੈਤ੍ਰੀ ਅਬ ਜਾਹਿ ਤੂੰ ਸ਼ਰਧੇ ਬੇਰ ਨ ਹੋਇ। ਬਿਸ਼ਨੁ ਭਗਤਿ ਜੋ ਮਮ ਕਹਯੋ ਕਰੋ ਨਿਯੋਗਹ ਸੋਇ॥ ੩੯ ॥ ਇਮ ਕਹਿ ਦੋਨੋ ਚਲੀ ਤਬ ਸ਼ਰਧਾ ਮੈਤ੍ਰੀ ਜਾਨ॥ ਅਪਨੇ ਅਪਨੇ ਪੰਥ ਮੈਂ ਬੰਦਨ ਕਰ ਭਗਵਾਨ॥ ੪੦ ॥ ਚੌਪਈ॥ ਸਰਧਾ ਜਾਇ ਬਿਬੇਕ ਨਿਹਾਰਾ। ਧਮਨੀ ਬਯਾਪਤ ਤਾਂ ਤਨੁ ਸਾਰਾ। ਤਾਤ ਜੀਤ ਅਰਿ ਮੁਖੋ ਅਲਾਯੋ। ਪਿਖ ਬਿਬੇਕ ਪਦ ਮੌਲ ਝੁਕਾਯੋ॥ ੪੧ ॥ ਸ਼ਰਧਾ ਕਰ ਗਹਿ ਲਯੋ ਉਠਾਇ। ਪੂਛਯੋ ਕੁਸ਼ਲ ਨੈਨ ਜਲ ਜਾਇ।

ਬਿਸ਼ਨੁ ਭਗਤਿ ਮੁਖ ਕੀਨ ਬਖਾਨ। ਸੁਨੋ ਪੂਤ ਨੀਕੇ ਦੈ ਕਾਨ ॥ ੪੨ ॥ ਕਾਮ ਕ੍ਰੋਧ ਪੁਨ ਮੋਹ ਅਰਾਤੀ। ਕਰੋ ਪੂਤ ਇਨ ਕੋ ਤੁਮ ਘਾਤੀ । ਸੁਨ ਬਿਬੇਕ ਮੁਖ ਏਹੁ ਉਚਾਰੀ। ਹਨੋ ਅਰਾਂਤਿ ਸਹਾਇ ਤੁਮਾਰੀ ॥ ੪੩ ॥ ਯਾ ਅਵਸਰ ਇਕ ਮੰਤ੍ਰੀ ਆਯੋ। ਨਾਮੁ ਸੁਬੁੱਧਿ ਰੂਪ ਮਨ ਭਾਯੋ। ਮੰਤ੍ਰੀ ਆਇਸੁ ਬੰਦਨ ਕੀਨੋ। ਭੂਪ ਬਿਬੇਕ ਸੁ ਆਦਰ ਦੀਨੋ ॥ ੪੪ ॥ ਸਮਾਚਾਰ ਸਭ ਭੂਪ ਸੁਨਾਯੋ। ਸੁਨ ਮੰਤ੍ਰੀ ਮਨ ਮੈਂ ਹਰਖਾਯੋ। ਦੇਵ ਕਰੋ ਤੁਮ ਬੇਗ ਉਪਾਇ। ਜੀਤੇਂ ਨਿਖਲ ਅਰਾਤੀ ਜਾਇ ॥ ੪੫ ॥ ਦੋਹਰਾ ॥ ਸਭਾ ਮਾਂਹਿ ਉਰ ਹਰਖ ਅਤਿ ਅਹੇ ਬਿਬੇਕ ਸੁਰਾਇ। ਜਾਂ ਪਦ ਕੰਜ ਪ੍ਰਤਾਪ ਤੇ ਨਿਖਲ ਸ਼ੋਕ ਮਿਟ ਜਾਇ ॥ ੪੬ ॥ ਸ੍ਵੈਯਾ ॥ ਸੂਰਜ ਸੋ ਤਨ ਸ਼ੋਭਤ ਹੈ ਭੁਜ ਦੰਡ ਮਨੋ ਬ੍ਰਹਮੰਡ ਦਬਾਏ। ਨੈਨ ਸਰੋਜ ਮਨੋਜ ਹਨੇ ਸੁ ਪ੍ਰਤਾਪ ਦਸੋ ਦਿਸ ਮੈਂ ਚਮਕਾਏ । ਧਰਣੀ ਸਮ ਧੈਰਯ ਹੈ ਉਰ ਮੈਂ ਮੁਖ ਮੈਂ ਘਨ ਸਾਵਨ ਸੋ ਗਰਜਾਏ। ਭੂਪ ਨਿਹਾਰ ਸਮੇਤ ਸਭਾ ਕਵਿ ਸਿੰਘ ਗੁਲਾਬ ਬਡੇ ਹਰਖਾਏ ॥ ੪੭ ॥ ਰਾਜੋਵਾਚ ॥ ਦੋਹਰਾ ॥ ਹਾ ਪਾਪੀ ਮਹਾ ਮੋਹ ਸਠ ਹਨੇ ਮਹਾ-ਜਨ ਤੋਹਿ ॥ ਮੈਂ ਤੇ ਪ੍ਰਾਣ ਨਿਕਾਰ ਹੋਂ ਬਿਸ਼ਨੁ ਭਗਤਿ ਕਹਿ ਮੋਹਿ ॥ ੪੮ ॥ ਚੌਪਈ ॥ ਸ਼ਤਿ ਅਨੰਤ ਮਹਿਮਾ ਉਜਾਗਰ। ਚਿਦਾਨੰਦ ਅੰਮ੍ਰਿਤ ਸੁਖ ਸਾਗਰ। ਮਗਨ ਭਯੋ ਤਾਂ ਮੈਂ ਇਕ ਬਾਰਾ। ਵਹਿ ਨਰ ਚਹੇ ਨ ਸੁਖ ਸੰਸਾਰ ॥ ੪੯ ॥ ਮ੍ਰਿਗ ਤ੍ਰਿਸ਼ਨਾ ਜਲ ਹੈ ਨਿਹ ਸਾਰ। ਯਾ ਬਿਧ ਕੋ ਸਾਗਰ ਸੰਸਾਰ।

ਮੂਰਖ ਤਾਂਹਿ ਕਰੇ ਅਰਮਾਨ। ਕੇ ਚਿਤ ਤਾਂਹਿ ਕਰੇ ਮੁਖ ਪਾਨ ॥ ੫੦ ॥ ਦੋਹਰਾ ॥ ਕਰ ਅਵਗਾਹਨ ਰਮੇਂ ਤਿਹ ਅਰਧ ਉਰਧ ਪੁਨ ਜਾਂਹਿ। ਗੁਲਾਬ ਸਿੰਘ ਬਿਨ ਬੋਧ ਜਗ ਸਦਾ ਪਰਮ ਦੁਖ ਪਾਂਹਿ ॥ ੫੧ ॥ ਚੌਪਈ ॥ ਅਥ ਵਾਯਹਿ ਚਕ੍ਰ ਸੰਸਾਰ। ਮਹਾ ਮੋਹ ਤਿਹ ਪ੍ਰੇਰਣ ਹਾਰ। ਤਾਂ ਕੋ ਮੂਲ ਅਬੋਧ ਬਿਚਾਰਯੋ। ਤਤ੍ਵ ਬੋਧ ਕਰ ਬਨੇ ਨਿਵਾਰਯੋ ॥ ੫੨ ॥ ਦੋਹਰਾ ॥ ਈਸ ਅਰਾਧਨ ਬੀਜ ਤੇ ਉਪਜੇ ਤਤ੍ਵ ਸੁ ਬੋਧ। ਤਾਂ ਬਿਨ ਔਰ ਉਪਾਇ ਨਹ ਹਮ ਦੇਖਯੋ ਅਤਿ ਸੋਧ ॥ ੫੩ ॥ ਚੌਪਈ ॥ ਪੁੰਨਵੰਤ ਜੋ ਕਰੇ ਉਪਾਇ। ਕਰੇ ਦੇਵਤਾ ਤਾਂਹਿ ਸਹਾਇ। ਐਸੇ ਤਤ੍ਵ ਬਿਬੇਕੀ ਕਹੇਂ। ਜਨ ਕੇ ਸਰਬ ਸੰਦੇਹ ਸੁ ਦਹੇਂ ॥ ੫੪ ॥ ਬਿਸ਼ਨੁ ਭਗਤਿ ਮਮ ਆਇਸ ਕੀਨੀ। ਸ਼ਰਧਾ ਆਨਿ ਮੋਹਿ ਕਹਿ ਦੀਨੀ। ਕਾਮਾਦਿਕ ਜੀਤਨ ਓਪਾਇ। ਕਰੋ ਸਿਤਾਬਨ ਬਾਰ ਸੁਲਾਇ ॥ ੫੫ ॥ ਮੈਂ ਭੀ ਕਰੋ ਸਹਾਇਤ ਥਾਰੀ। ਯੌ ਹਰਿ ਭਗਤਿ ਸੁ ਕੀਨ ਉਚਾਰੀ। ਵਸ੍ਤੁ ਵਿਚਾਰ ਅਹੇ ਜਗ ਜੋਈ। ਕਾਮ ਜਿਨੇ ਖਿਣ ਭੀਤਰ ਸੋਈ ॥ ੫੬ ॥ ਤਾਂ ਤੇ ਤਾਂ ਕੋ ਬੇਗ ਬੁਲੈਯੇ। ਤਾਂ ਜੀਤਨ ਹਿਤ ਤਾਂਹਿ ਪਠੈਯੇ। ਵੇਤ੍ਰਵਤੀ ਅਬ ਬੇਗ ਸੁ ਜਾਈ। ਲਯਾਵੋ ਵਸਤੁ ਵਿਚਾਰ ਬੁਲਾਈ ॥ ੫੭ ॥ ਪ੍ਰਤਿ ਹਾਰੀ ਤਬ ਬੇਗ ਸਿਧਾਈ। ਦੇਵ ਕਹਯੋ ਸੁ ਕਰੋ ਅਬ ਜਾਈ। ਵਸਤੁ ਵਿਚਾਰ ਸੰਗ ਪ੍ਰਤਿ ਹਾਰੀ। ਆਈ ਬੇਗ ਸੁ ਸਭਾ ਮਝਾਰੀ ॥ ੫੮ ॥ ਵਸਤੁਵਿਚਾਰਉਵਾਚ॥ ਛਪੈਛੰਦ। ਬਿਨ ਸੁੰਦਰ ਤਨੁ ਸੁੰਦਰ ਪਾਪੀ ਮਦਨ ਦਿਖਾਏ। ਕਰੇ ਬੰਚਨਾ

ਜਗਤ ਲੋਕ ਕੋ ਨਰਕ ਲਿਜਾਏ। ਅਥਵਾ ਸਭ ਦੁਖ ਮੂਲ ਦੁਸ਼੍ਰ ਮੈਲਯੋ ਬਿਚਾਰੀ। ਮਹਾ ਮੋਹ ਯਹ ਅਹੇ ਜਗਤ ਮੈਂ ਬਡੋ ਬਿਕਾਰੀ। ਪੁਨ ਜਿਹ ਬਿਧ ਮੋਹ ਨਿਲਾਜ ਸਠ ਜਨ ਉਰਕੋ ਭ੍ਰਮਨਾ ਕਰੇ। ਸੰਗ ਮਦਨ ਮਿਲ ਦੁਸ਼੍ਰ ਯਹਿ ਅਬਸੋ ਪ੍ਰਕਾਰ ਜਨ ਮਨ ਧਰੇ ॥ ੫੯॥ ਸਵੈਯਾ॥ ਯਹਿ ਕਾਮਨਿ ਕੁੰਚਤ ਹੈ ਅਲਿਕਾਂ ਦ੍ਰਿਗ ਕੰਜ ਪਿਖੇ ਜਨਚੀਤ ਚੁਰਾਏ। ਘਨਪੀ-ਨ ਉਤੰਗ ਪਯੋ ਧਰ ਹੈ ਮੁਖਚੰਦ ਮਨੋ ਸੁ ਬਿਰੰਚ ਬਨਾਏ। ਇਹ ਭਾਂਤਿ ਸਰਾਂਹ ਕਰੇ ਜਨ ਮੂਰਖ ਜਾ ਉਰ ਤੀਰ ਅਨੰਗ ਲਗਾਏ। ਮਲ ਮੂਤ ਸੁ ਹਾਡ ਤੁਚਾ ਪੁਤਲੀ ਯੁਵਤੀ ਖਲ ਮੋਹ ਸੁ ਯੌਂ ਦਰਸਾਏ॥ ੬੦॥ ਵਸਤੁ ਵਿਚਾਰ ਕਰੇ ਨਰੁ ਜੋਤਿਹ ਕੋ ਯੁਵਤੀ ਇਮ ਦੇਤ ਦਿਖਾਈ। ਮਲ ਮਾਸਕਿ ਚੀਕੜ ਸੰਗ ਬਿਰੰਚ ਸੁ ਹਾਡਨ ਕੀ ਪੁਤਲੀ ਸੁ ਬਨਾਈ। ਮੁਖ ਥੂਕ ਸੁਨਾਕ ਮੈਂ ਸੀਢਾਂ ਭਰੀ ਨਿਸ ਬਾਸਰ ਨੈਨਨ ਗੀਡ ਬਹਾਈ। ਦੁਰਗੰਧ ਮਲੀਨ ਸੁ ਨਾਰਿ ਮਨੋ ਖਿਰਕੀ ਯਮ ਧਾਮ ਬਿਰੰਚਿ ਲਗਾਈ॥੬੧॥ ਸਵੈਯਾ॥ ਰਮਣੀ ਰਮਣੀ ਨਹ ਰੰਚਕ ਹੈ ਗੁਣ ਔਗਨ ਕੇ ਰਮਣੀ ਦਰਸਾਏ। ਮੁਕਤਾ ਹਲਹਾਰ ਸੁ ਹੇਮਤ ਟੰਕਹੁਕਮ ਚੰਦਨ ਲੇਪ ਲਗਾਏ। ਬਹੁ ਫੂਲਨ ਕੀ ਗਲ ਮਾਲ ਧਰੇ ਪੁਨ ਪਾਟ ਦੁਕੂਲ ਸਰੀਰ ਸੁਹਾਏ। ਗਤਿ ਮੰਦਹਰੇ ਮਨ ਨਾਰਿ ਨਹੀ ਨਰ ਕਾਗਿਨਿਚੰਡ ਸਿਖਾ ਚਮਕਾਏ॥੬੨॥ ਜਿਹ ਭੂਖਨ ਨਾਰਿਨ ਕੇ ਝਨਕਾਰ ਸੁਨੇ ਮਨ ਕੇਰਨ ਹੇ ਅਕੁਲਾਏ। ਬਿਨ ਭਾਗੱ ਤ੍ਰਿਸੇ ਸੁ

ਬਿਪੱਤਿ ਪਰੈ ਕਨਕੇ ਹਿਤ ਸੋ ਪੁਨ ਕਾਨਨ ਜਾਇ। ਮਲਨਾਂ ਬਰਸੂਪ ਧਰੇ ਸਿਰਪੈ ਪਿਠਰੀ ਪੁਨ ਸ਼ਾਮ ਕਰੇ ਲਟਕਾਇ। ਨਿਸ ਆਵਤ ਹੇਰ ਬਜਾਰ ਬਿਖੇ ਕਵਿ ਸਿੰਘ ਗੁਲਾਬ ਨਕੋਊ ਲੁਭਾਇ॥ ੬੩ ॥ ਦੋਹਰਾ॥ ਪਾਪੀ ਕਾਮ ਚੰਡਾਲ ਤੂੰ ਜੋ ਉਰ ਕਰੇ ਮਲਾਨ। ਤੌ ਬਜ਼ਾਕੁਲ ਜਨ ਹੋਤ ਹੈਂ ਐਸੇ ਕਰਤ ਬਖਾਨ॥ ੬੪ ॥ ਸਵੈਯਾ॥ ਯਹਿ ਕਾਮਿਨਿ ਮੋਹਿ ਚਿਤਾਰਤ ਹੈ ਪੁਨ ਚੰਦ ਮੁਖੀ ਸੁ ਆਨੰਦ ਨਿਹਾਰੇ। ਦ੍ਰਿਗ ਨੀਲ ਸਰੋਜ ਸੁ ਪੀਨ ਕੁਚਾ ਸੁ ਅਲਿੰਗਨਕੇ ਹਿਤ ਉੱਦਮ ਧਾਰੇ। ਸਠਕੌਨ ਚਹੇ ਤਬ ਕੌਨ ਪਿਖੇ ਯੁਵਤੀ ਮਲ ਹਾਡ ਸੁ ਮਾਸ ਬਿਕਾਰੇ। ਸੁਪ੍ਰਮਾਨ ਅਮੂਰਤ ਚੇਤਨ ਜੋ ਤਵ ਹੇਰਤ ਮੂਢ ਨਹੀਂ ਤਵ ਸਾਰੇ॥੬੫॥ ਪ੍ਰਤਿਹਾਰੀਉਵਾਚ॥ ਸਵੈਯਾ॥ ਇਤ ਆਵਹੁ ਹੇ ਬਡ ਭਾਗ ਸੁਨੋ ਤਬ ਦੋਨ ਚਲੇ ਪਗਬੇਗ ਉਠਾਇ। ਇਹ ਰਾਜਨ ਕੋ ਅਧਿ ਰਾਜ ਬਿਬੇਕ ਸਮੀਪ ਚਲੋ ਤੁਮ ਬੇਰ ਮਿ-ਟਾਇ। ਤਬ ਜਾਇ ਸਮੀਪ ਬਿਚਾਰ ਕਹਯੋ ਜਯਦੇਵਨ ਦੇਵ ਬਡੇ ਸੁਖ ਦਾਇ। ਕਰੁਣਾ ਕਰਕੈ ਇਤ ਓਰ ਪਿਖੋ ਯਹ ਵਸਤੁ ਵਿਚਾਰ ਲਗੇ ਤਬ ਪਾਇ॥ ੬੬ ॥ ਸਵੈਯਾ॥ ਸੁ ਬਿਬੇਕ ਕਹਯੋ ਇਹ ਠੌਰ ਨਿਵਾਸ ਕਰੋ ਸ੍ਰਮ ਆਪਨ ਦੂਰ ਨਿਵਾਰੋ। ਵਸਤੁ ਵਿਚਾਰ ਸੁ ਬੈਠ ਗਯੋ ਪੁਨ ਜੋਰ ਦੋਊ ਕਰ ਕੀਨ ਉਚਾਰੋ। ਯਹਿ ਕਿੰਕਰ ਦੇਵ ਸਮੀਪ ਅਯੋ ਕਰੁਣਾ ਕਰਕੈ ਕਛੁ ਆਇਸ ਧਾਰੋ। ਸੁ ਬਿਬੇਕ ਕਹਯੋ ਮਹਾ ਮੋਹ ਕੇ ਸੰਗ ਸੁ ਹੋਵਤ ਹੈ ਜਗ ਜੰਗ ਹਮਾਰੋ॥ ੬੭ ॥ ਸਵੈਯਾ॥ ਮੋਹ

ਬਲੀ ਸੁਪਤਾਕਨ ਮੈਂ ਪ੍ਰਥਮੇ ਸਰਦਾਰ ਸੁ ਕਾਮ ਬਨਾਯੋ। ਤਾਂ ਪ੍ਰਤਿਵੀਰ ਸੁ ਸੈਨਨ ਮੈਂ ਹਮਰੇ ਮਨ ਮੈਂ ਇਕ ਤੂੰ ਜਗ ਆਯੋ। ਮਮ ਧੰਨ ਬਿਚਾਰ ਕਹਜ਼ੋ ਮੁਖ ਤੇ ਭਟਕੋ ਨ ਮੈਂ ਪ੍ਰਭੁ ਮੋਹਿ ਬੁਲਾਯੋ। ਮਾਰਕਰੋ ਸਤ ਖੰਡ ਮਨੋਜਹ ਜੰਬਕ ਪੁੰਜ ਸੁਖਾਇ ਅਘਾਯੋ ॥ ੬੮ ॥ ਰਾਜੋਵਾਚ ॥ ਦੋਹਰਾ ॥ ਵਸਤੁ ਵਿਚਾਰ ਉਦਾਰ ਅਤਿਸਸਤ੍ਰ ਵਿਦਜ਼ਾ ਕੌਨ। ਜਾਂਕਰ ਹਨੇ ਮਨੋਜ ਰਣ ਮੋਹਿ ਬਤਾਵੈ ਤੌਨ ॥ ੬੯ ॥ ਵਸਤੁਵਿਚਾਰਉਵਾਚ ॥ ਦੋਹਰਾ ॥ ਅਹੋ ਪੰਚਸਰ ਹਾਥ ਮੈਂ ਫੂਲਨ ਕੋ ਧਨੁ ਆਹਿ। ਤਾਂ ਜੀਤਨ ਹਿਤ ਸ਼ਸਤ੍ਰ ਕੀ ਗ੍ਰਹਣ ਅਪੇਖਜ਼ਾ ਨਾਹਿ ॥ ੭੦ ॥ ਸਵੈਯਾ ॥ ਗਢਦੇਹ ਮਨੋਜ ਕੇ ਦ੍ਵਾਰ ਜਿਤੇ ਦਿਢਰੋਕ ਕਰੋ ਤਿਹ ਬਜ਼ਾਕੁਲ ਭਾਰੀ। ਨਿਜ ਰਾਖਨ ਹੇਤਿ ਚਿਤੇ ਅਬਲਾ ਪੁਨ ਦੂਰਹ ਤੇ ਜੁਪਿਖੇ ਵਹੁ ਨਾਰੀ। ਤਬ ਮੈਂ ਪਰਣਾਮ ਸੁ ਦੂਖ ਕਹੋਂ ਮਲ ਮੂਤ ਭਰੀ ਸੋ ਦਿਖਾਵਹੁ ਸਾਰੀ। ਇਹ ਭਾਂਤਿ ਮਨੋਜ ਕਰੋ ਬਲਖੀਣ ਸੁ ਲੇਵਹੁ ਤਾਂ ਖਿਣ ਭੀਤਰ ਮਾਰੀ ॥ ੭੧ ॥ ਦੋਹਰਾ ॥ ਸਾਧੁ ਸਾਧੁ ਭੂਪਤਿ ਕਹਜ਼ੋ ਬੋਲਜ਼ੋ ਬਹੁਰ ਬਿਚਾਰ। ਜਿਹ ਬਿਧ ਜੀਤੇ ਕਾਮ ਅਰਿ ਰਾਜਨ ਸੁਨੋ ਪ੍ਰਕਾਰ ॥ ੭੨ ॥ ਸਵੈਯਾ ॥ ਪਾਵਨ ਹੈ ਸਰਤਾ ਜਗਮੈਂ ਘਨਕਾਨਨ ਤੀਰ ਬਿਖੇ ਅਤਿ ਛਾਇ। ਕੋਮਲ ਸੈਲ ਸਿਲਾਤ ਲਹੈ ਗਿਰਿਵਾਸ ਇਕੰਤ ਮਹਾਂ ਸੁਖ ਦਾਇ। ਜੋ ਸਮਵਾਕ ਬਿਆਸ ਕਥਾ ਸਤ ਸੰਗਤਿ ਭਾਗ ਬਡੇ ਜਨ ਪਾਇ। ਤੌਕਹਿ ਨਾਰਿ ਮਲੀਨ ਹਰੇ ਮਨ ਔਰ ਮਨੋਜ ਕਹਾਂ ਉਪਜਾਇ ॥ ੭੩

॥ ਕਾਮ ਕੁ ਆਯੁਧ ਏਕ ਪ੍ਰਧਾਨ ਇਹੈ ਅਬਲਾ ਜਗ ਭੀਤਰ ਗਾਯੋ। ਤਾਂਹਿ ਜਿਤੇ ਪੁਨ ਕਾਮ ਸਹਾਇਕ ਉੱਦਮ ਹੋਵਹਿਗੋਵਿਫਲਾਯੋ। ਭੰਗ ਕਰੇ ਜਬਕਾਮ ਸਹਾਇਕਤੌ ਯਹਿ ਪ੍ਰਾਣ ਤਜੇ ਦੁਖ ਦਾਯੋ। ਕਾਮ ਸਹਾਇਕ ਜੇ ਜਗਮੈਂ ਤਿਹ ਨਾਮ ਕਹੋਂ ਸੁ ਸੁਨੋ ਮਨ ਲਾਯੋ ॥ ੭੪ ॥ ਚੰਦ ਸੁ ਚੰਦਨ ਘੋਲ ਖਿਪਾ ਮਧੁ ਪਾਵਲਿ ਗੁੰਜਤ ਫੂਲ ਸੁਹਾਈ। ਬਾਗ ਬਸੰਤ ਮਯੂਰਪਿ ਕੋ ਪੁਨ ਸ਼ਾਂਮ ਘਟਾ ਘਨ ਘੋਰ ਲਗਾਈ। ਮੰਦ ਸੁਗੰਧ ਕਦੰਬ ਪ੍ਰਭੰਜਨ ਔਰ ਸਿੰਗਾਰ ਜੁ ਕਾਮ ਸਹਾਈ। ਨਾਰਿ ਜਿਤੀ ਤਬ ਜੀਤ ਲਏ ਸਭ ਨਾਂਹਿ ਪਿਖੋ ਇਨ ਮੈਂ ਬਲਰਾਈ॥ ੭੫ ॥ ਦੋਹਰਾ ॥ ਅਤਿ ਬਿਲੰਬਨਹਿ ਕੀਜੀਯੇ ਸੁਨੋ ਜਗਤ ਕੇ ਰਾਇ । ਆਇਸ ਮੋ ਕੋ ਦੀਜੀਯੇ ਹਨੋਂ ਕਾਮ ਰਣਜਾਇ ॥ ੭੬ ॥ ਸਵੈਯਾ॥ ਸਾਰ ਅਸਾਰ ਬਿਚਾਰ ਸਿਲੀ ਸੁਖ ਮੈਂ ਸੁ ਦਸੋ ਦਿਸ ਮਾਂਹਿ ਪਸਾਰੇ। ਸੈਨ ਮਥੋ ਅਰਿ ਮੰਡਲ ਕੀ ਸੁ ਬਨੇ ਪ੍ਰਭਕੇ ਅਬਕਾਰਜ ਸਾਰੇ। ਕੁਰਸੈਨ ਵਿਮੰਬ ਸਖਾਹਰਿ ਕੇ ਜਿਮ ਸਿੰਧਪਤੀ ਰਣ ਭੀਤਰ ਮਾਰੇ। ਕਾਮ ਕਲੰਕ ਹਨੋਂ ਤਿਮਹੀ ਪ੍ਰਭੁ ਆਇਸ ਦੇਹੁ ਨ ਲਾਇ ਸੁਬਾਰੇ॥ ੭੭ ॥ ਸਵੈਯਾ॥ ਪਰ ਨਾਰਿ ਰਮੇ ਅਪਵਾਦ ਘਨੋ ਸਿਰ ਦੰਡ ਸਹੇ ਯਮਲੋਕ ਗਹੇਗੋ। ਨਿਜ ਨਾਰਿ ਮਿਲੇ ਅਨੁਕੂਲ ਕਹਾਂ ਕਛੂ ਦੋਖ ਸੁਨੇ ਉਰ ਮਾਂਹਿ ਦਹੇਗੋ। ਬਿਨ ਪੂਤ ਮਹਾਂ ਦੁਖਚੀਤ ਦਹੇ ਖਲ ਪੂਤ ਭਏ ਭਵ ਧਾਰ ਬਹੇਗੋ। ਨਿਪਜੈ ਦਹਿ ਤਾ ਘਰਮਾਂਹਿ ਘਨੀ ਧਨ ਨਾਂਹਿ ਮਿਲੇ

ਦੁਖ ਲਾਜ ਗਹੇਗੋ ॥ ੭੮ ॥ ਯਾ ਬਿਧ ਨਾਰਿਨ ਕੋ ਸੁਖ ਜੋ ਖਿਣ ਏਕ ਭਜੇ ਦੁਖ ਦੇਵਤ ਭਾਰੀ। ਨਾਰਿਨ ਸੰਗਮ ਤੇ ਜਨ ਮੂਰਖ ਘੋਰ ਸੰਸਾਰ ਬਹੇ ਬਹੁ ਬਾਰੀ। ਧ੍ਰਿਗ ਹੈ ਤਿਨਕੋ ਕਛੁ ਪਾਇ ਬਿਬੇਕ ਜੋ ਪ੍ਰੀਤਿ ਕਰੇ ਪੁਨ ਨਾਰਿ ਮਝਾਰੀ। ਕਵਿਸਿੰਘ ਗੁਲਾਬ ਨਹੀ ਨਰਤੇ ਜਗ ਸਾਚ ਕਹੋਂ ਵਹਿ ਨਾਰਿ ਬਿਗਾਰੀ ॥ ੭੯ ॥ ਸੁਨਿ ਭੂਪ ਬਿਬੇਕ ਪ੍ਰਸੰਨ ਭਯੋ ਮੁਖ ਭੀਤਰ ਯੌਂ ਤਿਨ ਕੀਨ ਉਚਾਰੀ। ਪਟਕਾ ਕਟਿ ਭੀਤਰ ਖੈਂਚ ਕਸੋ ਸਭ ਆਯੁਧਬੀਰ ਸੁਲੇਹੁ ਸੰਭਾਰੀ। ਅਬ ਸ਼ਤ੍ਰੁ ਸੁ ਜੀਤਨ ਹੇਤ ਚਢੋ ਸੁ ਕਰੇ ਸ਼ਿਵ ਆਪ ਸਹਾਇਤ ਥਾਰੀ। ਵਸਤੁ ਵਿ-ਚਾਰ ਕਹਯੋ ਜਿਮ ਆਇਸ ਦੁੰਦਭਵਾਇ ਚਢੇ ਬਲ ਧਾਰੀ ॥ ੮੦ ॥ ਤਬ ਭੂਪਤਿ ਫੇਰ ਬਿਚਾਰ ਕਹ੍ਯੋ ਸੁਨ ਵੇਤ੍ਰ ਵਤੀਸੁ ਭਲੇ ਮਨ ਲਾਏ। ਅਬ ਕ੍ਰੋਧ ਕੇ ਜੀਤਨ ਹੇਤੁ ਸੁ ਪਾਵਨ ਏਕ ਖਿਮਾ ਤੁਮ ਲੇਹੁ ਬੁਲਾਏ। ਪ੍ਰਤਿਹਾਰਨਿ ਫੇਰ ਕਹ੍ਯੋ ਬਿਨ ਬੇਰ ਕਰੋਂ ਪ੍ਰਭ ਜੋ ਮੁਖ ਮਾਂਹਿ ਅਲਾਏ। ਵਹਿ ਜਾਇ ਸ਼ਿਤਾਬ ਅਈ ਖਿਨ ਮੈਂ ਸੁ ਖਿਮਾ ਪੁਨ ਆਪਨ ਸਾਥ ਲਵਾਏ ॥ ੮੧ ॥ ਸਵੈਯਾ ॥ ਅਤਿ ਸੁੰਦਰ ਚੀਤ ਗੰਭੀਰ ਬਡੀ ਦ੍ਰਿਗ ਲਾਜ ਭਰੇ ਧਰਓਰ ਨਿਹਾਰੇ। ਇਹ ਭਾਂਤਿ ਲਸੇ ਮੁਖ ਮੰਡਲ ਤਾਂ ਨਭ ਕਾਤਕ ਚੰਦ ਕਲਾ ਸਭਧਾਰੇ। ਅਤਿ ਪਾਵਨ ਦੀਰਘ ਹੇਰ ਕਵੀਜਨ ਸਿੰਚ ਸੁਧਾਉਰ ਤਾਪ ਨਿਵਾਰੇ। ਇਹ ਭਾਂਤਿ ਖਿਮਾ ਸਭ ਲੋਕ ਪਿਖੀ ਅਬ ਆਪ ਖਿਮਾ ਮੁਖ ਮਾਂਹਿ ਉਚਾਰੇ ॥ ੮੨ ॥ ਖਿਮਉਵਾਚ ॥ ਕਬਿੱਤ ॥ ਕ੍ਰੋਧ ਅੰਧਕਾਰ ਕੇ ਬਿਕਾਰ ਉਗ

ਭੁਏ ਅਤਿ ਭ੍ਰਿਕੁਟੀ ਚਢਾਇ ਖਲ ਫੀਕੇ ਮੁਖ ਬੋਲਈ। ਨੈਨ ਕਰੇ ਲਾਲ ਸੁ ਬਿਸਾਲ ਹੋਠ ਡਸੇ ਅਤਿ ਜਰੇ ਅੰਗ ਅੰਗ ਸੁ ਭੁਜੰਗ ਬਿਖ ਘੋਲਈ। ਧੀਰ ਜੇ ਗੰਭੀਰ ਨੀਰ ਸਾਗਰ ਸਮਾਨ ਅਤਿ ਭਜੇ ਨ ਬਿਕਾਰ ਨਹਿ ਰੰਚ ਉਰ ਡੋਲਈ। ਖਿ-ਮਾਵੰਤਸੰਤ ਭਗਵੰਤਕੇ ਮਹੰਤਜਨ ਬੋਲੇਮਧੁ ਬੈਨ ਜਨਅਮੀ ਝਕ ਝੋਲਈ॥ ੯੩॥ ਖੇਦਨ ਜਬਾਨ ਕੋ ਨ ਸੀਸ ਕੋ ਮਹਾਨ ਦੁੱਖ ਚਿੱਤ ਕੋ ਨ ਤਾਪ ਨਹਿ ਦੇਹ ਦੁਖ ਪਾਇ ਹੈ। ਹਿੰਸਾਆਦਿ ਦੋਖ ਬਿਨ ਕ੍ਰੋਧ ਕੋ ਨਿਫੋਟ ਹਨੋ ਖਿਮਾ ਮੇਰੋਨਾਮ ਜਗ ਮੇਰੋ ਜਸ ਗਾਇ ਹੈ। ਐਸੇ ਤੁ ਅਲਾਇ ਪੁਨ ਦੋਨਹੀ ਸਮੀਪ ਜਾਇ ਕਹੇ ਪ੍ਰਤਿ ਹਾਰੀ ਖਿਮਾ ਓਰ ਸਮਝਾਇ ਹੈ। ਯਹੀ ਦਿਵ ਦੇਵਸੁ ਬਿਬੇਕ ਭੂਪਭਾਰੀ ਅਤਿ ਚਾਲੀਯੇ ਸਮੀਪ ਸਖੀ ਪੇਖ ਹਰ ਖਾਇ ਹੈ॥ ੯੪॥ ਦੋਹਰਾ॥ ਖਿਮਾ ਸਮੀਪ ਸੁਜਾਇ ਪੁਨ ਜਯ ਜਯ ਦੇਵ ਉਚਾਰ। ਯਹਿ ਦਾਸੀ ਆਈ ਖਿਮਾ ਬੰਦੇ ਪਾਦ ਤਿਹਾਰ॥੯੫॥ ਸ੍ਵੈਯਾ॥ ਸੁ ਖਿਮਾ ਇਹ ਠੌਰ ਨਿਵਾਸ ਕਰੋ ਪੁਨ ਬੈਠ ਖਿਮਾਯਹਿ ਬਾਤ ਪ੍ਰਕਾਸ਼ੀ। ਪ੍ਰਭੁ ਆਇ ਸਦੇਹੁ ਬਿਲੰਬ ਕਹਾਂ ਜਿਹ ਹੇਤ ਬੁਲਾਇਲਈ ਯਹਿਦਾਸੀ। ਸੁ ਖਿਮੇ ਯਹਿ ਸੰਘਰ ਮਾਂਹਿ ਦੁਰਾ ਤਮ ਕ੍ਰੋਧ ਬਡੋ ਸੁਭ ਪੰਥ ਬਿਨਾਸ਼ੀ ਭਟ ਔਗਨ ਕੋ ਮੁਖ ਜੋਰਤਹੈ ਸੁ ਖਿਮੇ ਅਬ ਤਾਂਹਿ ਕਰੋ ਤੁਮ ਨਾਸ਼ੀ॥ ੯੬॥ ਖਿਮਉਵਾਚ॥ ਦੋਹਰਾ॥ ਦੇਵ ਅਨੁਗ੍ਰਹ ਪਾਇ ਤਵ ਮਹਾ ਮੋਹਰਣ ਨਾਸ। ਮੈ ਸੁ ਕਰੋਂ ਖਿਣਏਕ ਮੈਂ ਕਹਾਂ ਕ੍ਰੋਧ ਤਿਹ ਦਾਸ॥ ੯੭॥ ਸ੍ਵੈਯਾ॥

ਇਹ ਬੇਦਨ ਪਾਠ ਸੁਯੱਗ ਤਪੋ ਪੁਨ ਔਰ ਜਿਤੇ ਨਰ ਪੁੰਨ ਸਵਾਰੇ। ਬਿਨ ਕਾਰਣ ਵੈਰ ਕਰੇ ਦੁਸ੍ਰਾਤਮ ਕ੍ਰੋਧ ਸਭੇ ਸੁਭ ਪੰਥ ਨਿਵਾਰੇ । ਸਮਲੋਹ ਸੁ ਦੇਹ ਤਪਾਵਤ ਹੈ ਪੁਨ ਨੈਨਨ ਤੇ ਜਨ ਆਗ ਨਿਕਾਰੇ। ਤਿਹ ਕ੍ਰੋਧ ਕੋ ਮੈਂ ਇਹ ਭਾਂਤਿ ਹਨੋਂ ਦੁਰਗਾ ਮਹਿਖਾਸੁਰ ਜਿਉ ਰਣ ਮਾਰੇ ॥ ੮੮॥ ਦੋਹਰਾ ਬਹੁਰ ਬਿਬੇਕ ਬਖਾਨਿਓ ਖਿਮੇ ਸੁਨੈ ਹਮਕਾਨ । ਜਾਂਉਪਾਇ ਕ੍ਰੋਧਹਿ ਜਿਨੇ ਵਹਿ ਮਮ ਪ੍ਰਗਟ ਬਖਾਨ ॥ ੮੯॥ ਸ੍ਵੈਯਾ॥ ਸੁ ਖਿਮਾ ਕਹਿ ਦੇਵਸੁਨੋ ਮਨ ਮੈਂ ਨਰ ਕ੍ਰੋਧ ਕਰੇ ਤਬ ਮੋਨ ਗਹੀਜੇ। ਵਹਿ ਗਾਰਿਬਕੇ ਮੁਖਭੀਤਰ ਜੋ ਪੁਨ ਤਾਂ ਪ੍ਰਤਿ ਕੋਮਲ ਵਾਕ ਭਨੀਜੇ। ਜੁ ਧਿਕਾਰ ਕਰੇ ਸੁਪਰੇਤਿਹ ਆਪਦ ਪੇਖ ਮਹਾਂ ਕਰੁਣਾ ਉਰ ਕੀਜੇ। ਤਨੁ ਤਾੜਨ ਮੈਂ ਹਰਖੇ ਉਰ ਮੈਂ ਕ੍ਰਿਤ ਪੂਰਬ ਪਾਪ ਸੁਮੇ ਅਬ ਖੀਜੇ॥ ੯੦॥ ਇਹ ਭਾਂਤਿ ਬਿਚਾਰ ਕਰੇ ਨਿਸ ਬਾਸਰ ਤਾਂਹਿ ਸੁ ਕ੍ਰੋਧ ਨਹੀ ਉਪਜਾਏ। ਤਬ ਭੂਪ ਸਬਾਸ ਕਹੀ ਮੁਖ ਤੇ ਸੁ ਖਿਮੇ ਤਵ ਭਾਖਿਓ ਸਾਚ ਉਪਾਏ। ਸੁਨ ਦੇਵ ਜਿਤੇ ਜਬ ਕ੍ਰੋਧ ਬਲੀ ਤਬ ਹਿੰਸਨ ਪਾਰ ਖਿਮਾ ਨ ਬਸਾਏ । ਸਭ ਜੀਤ ਲਏ ਨਹਿ ਫੇਰ ਲਰੇ ਇਨ ਕੀ ਭੁਜ ਨਾ ਬਲਦੇਤ ਦਿਖਾਏ॥੯੧ ॥ ਦੋਹਰਾ॥ ਕਹਯੋ ਬਿਬੇਕ ਪਯਾਨ ਕਰ ਰਨ ਮੈਂ ਸ਼ਤ੍ਰ ਸੰਘਾਰ। ਸਾਂਤਿਕ ਸੰਪਤਿ ਦੇਵੀ-ਆ ਕਰੇ ਸਹਾਇਤਬਾਰ ॥ ੯੨ ॥ ਖਿਮਾ ਸੁ ਆਇਸ ਸੀਸ ਧਰ ਗਈ ਸੁ ਸੰਖ ਬਜਾਇ। ਰਾਜਾ ਪ੍ਰਤਿ ਹਾਰੀ ਕਹਯੋ ਲਿਹੁ ਸੰਤੋਖ ਬੁਲਾਇ ॥ ੯੩ ॥ ਮਹਾ ਮੋਹ ਭਟ ਲੋਭ ਜੋ ਤਾਂਕੋ

ਮਾਰੇ ਸੋਇ। ਤਾਂਬਿਨ ਪ੍ਰਤਿਹਾਰੀ ਸੁਨੋ ਔਰ ਉਪਾਇ ਨ ਕੋਇ ॥ ੯੪ ॥ ਜੋ ਆਇਸ ਸੋਈ ਕਰੋ ਪ੍ਰਤਿ ਹਾਰੀ ਇਮਜਾਇ। ਲੈ ਸੰਤੋਖ ਕੋ ਸੰਗ ਪੁਨ ਕੀਨ ਪ੍ਰਵੇਸੁ ਸੁ ਆਇ ॥ ੯੫ ॥ ਚਿੱਤ ਚਿਤਾਰ ਸੰਤੋਖ ਪੁਨ ਦਯਾ ਰਸੀਲੇ ਨੈਨ। ਗੁਲਾਬਸਿੰਘ ਵਹਿ ਬੋਲਿਓ ਸੁਨੋ ਤਾਂਹਿ ਕੈ ਬੈਨ ॥ ੯੬ ॥ ਸੰਤੋਖੋ ਵਾਚ ॥ ਸ੍ਵੈਯਾ ॥ ਫਲ ਕਾਨਨ ਮਾਂਹਿ ਅਨੇਕ ਮਿਲੇ ਬਿਨ ਖੇਦ ਸਦਾਤਰੁ ਹੈ ਸੁਖ ਦਾਈ। ਪੁਨ ਨੀਰ ਜਹਾਂ ਤਹਿ ਪੂਰ ਰਹਯੋ ਅਤਿ ਸੀਤਲ ਪੁੰਨ ਨਦੀ ਮਧੁਰਾਈ। ਮ੍ਰਿਦੁ ਸੁੰਦਰ ਪੱਲਵ ਸੇਜ ਬਨੇ ਬਿਜਨਾ ਬਨ ਆਪ ਸਮੀਰ ਝੁਲਾਈ। ਜਨ ਹਾ ਧਨ ਵੰਤਨ ਦ੍ਵਾਰਨਮੈਂ ਕ੍ਰਿਪਣਾ ਪੁਨ ਖੇਦ ਸਹੇ ਬਹੁ ਜਾਈ ॥ ੯੭ ॥ ਜਨ ਮੂਰਖ ਨਾ ਮਮ ਚੀਧਰੇਂ ਅਤਿ ਮੋਹ ਭਏ ਸਠ ਦੇਹ ਤਪਾਏ। ਬਹੁ ਬਾਰਅਰੰਭ ਭਏ ਭਗਨਾਜਗ ਫੇਰ ਕਰੇ ਪਸੁ ਨਾਹਿ ਲਜਾਏ। ਜਿਮ ਕਾਲਰ ਨੀਰ ਭ੍ਰਮੇ ਹਰਣਾ ਇਤ ਤੇ ਉਤ ਮੂਰਖ ਤਿਉਂ ਜਗ ਧਾਏ। ਬਿਨ ਮੋਹ ਪ੍ਰਸਾਦਨਆਸ ਮਿਟੇ ਹਤ ਬੱਜ੍ਰ ਸਮਾਨ ਘਨੋ ਬਿਲ ਲਾਏ ॥ ੯੮ ॥ ਕਬਿੱਤ ॥ ਲੋਭ ਅੰਧਕਾਰ ਦ੍ਰਿਗ ਯਾ ਬਿਧ ਬਿਕਾਰ ਭਜੇ ਪਾਊਂ ਧਨ ਔਰ ਕਛ ਏਤੋ ਅਬ ਪਾਯੋਹੈ। ਏਤੋ ਬਾਪ ਰਾਖਯੋ ਏਤੋ ਬਜ਼ਾਜ ਮੈਂ ਚਲਾਊ ਆਗੇ ਮੇਂ ਪਿਤਾ ਪਿਤਾਮੇ ਪੁਨ ਯਾ ਬਿਧ ਬਢਾਯੋ ਹੈ। ਐਸੇ ਧਨ ਧਯਾਨ ਕਰੇ ਕਾਲਕੀ ਨ ਸਾਰ ਪਰੇ ਆਸਾ ਸੁ ਪਿਸਾਚੀ ਪੁਨ ਯਾ ਬਿਧ ਗ੍ਰਸਾਯੋ ਹੈ। ਬਿਨਹੀ ਸੰਤੋਖ ਜਗ ਲਹੇ ਘਨੋ ਦੋਖ ਪੁਨ ਗਹੇ ਕਾਲ ਮੂੜ ਜਾਨੇ ਲੋਕ ਸੁਖ

ਪਾਯੋ ਹੈ ॥੯੯॥ ਸਵੈਯਾ ॥ ਧਨ ਏਕ ਉਪਾਇ ਕਰੇਨ ਲਹੇ
ਪੁਨ ਏਕ ਬਡੇ ਸੁ ਉਪਾਇ ਮਿਲਾਏ। ਜੁ ਮਿਲਾਇ ਧਰੇਧਨ
ਭੌਨਬਿਖੇ ਬਿਨਭਾਗ ਸੁਭੋਗ ਬਿਨਾ ਬਿਨਸਾਏ। ਤੁੱਲਵਿਓਗਉ
ਭੈ ਧਨ ਕੋ ਘਰ ਆਇ ਗਯੋ ਵਹੁ ਚੀਤ ਤਪਾਏ। ਯਾ ਜਗ
ਮਾਂਹਿ ਸੰਤੋਖ ਬਿਨਾ ਕਵਿ ਸਿੰਘ ਗੁਲਾਬਨ ਕੋ ਤ੍ਰਿਪਤਾਏ ॥
੧੦੦॥ ਕੇਸ ਸੁ ਧੌਲ ਭਏ ਸਿਰਕੇ ਸੁ ਜਰਾਜਗ ਸਾਪਨਿ
ਡੰਕ ਲਗਾਏ। ਤੱਦਪਿ ਮੂਢ ਚਹੇ ਧਨਕੋ ਸੁਖ ਹੇਤੁ ਕਬੀ
ਨਹ ਰਾਮ ਧਿਆਏ। ਬੋਧ ਸੁਨੀਰ ਅਬੋਧ ਜਨੀ ਰਜ ਲੋਭ
ਭਲੇ ਜਗ ਮਾਂਹਿ ਮਿਟਾਏ। ਸੰਤੋਖ ਰਸਾਂਮ੍ਰਿਤ ਸਿੰਧੁ ਬਿਖੇ
ਪੁਨ ਦੈ ਟੁਬਕੀ ਸੁਖ ਪੂਰਣ ਪਾਏ ॥ ੧੦੧ ॥ ਪ੍ਰਤਿਹਾਰੀ
ਉਵਾਚ॥ ਦੋਹਰਾ ॥ ਏਹੁ ਸੁਆਮੀ ਭੂਪ ਹੈ ਚਲੋ ਸੁ ਯਾਕੇ
ਪਾਸ। ਜਾਇ ਸੰਤੋਖ ਸਮੀਪ ਪੁਨ ਜਯ ਜਯ ਕੀਨ ਪ੍ਰਕਾਸ
॥੧੦੨॥ ਇਹੁ ਸੰਤੋਖ ਪ੍ਰਣਾਮ ਪ੍ਰਭ ਕਰੇ ਸੁ ਚਰਣ ਤਿਹਾਰ
। ਭੂਪਤਿ ਕਹਯੋ ਸਮੀਪ ਇਹ ਬੈਠੋ ਆਉ ਹਮਾਰ॥ ੧੦੩॥
ਕਵਿਉਵਾਚ॥ ਦੋਹਰਾ ॥ ਬਰਨੋਂ ਰੂਪ ਸੰਤੋਖ ਕੋ ਬੈਠੋ ਸਭਾ
ਮਝਾਰ। ਸੀਤਾ ਵਰਵਰ ਮੈਂ ਚਹੌਂ ਬਸੋ ਸੁ ਚੀਤ ਮਝਾਰ॥
੧੦੪ ॥ ਸਵੈਯਾ ॥ ਚੀਤ ਗੰਭੀਰ ਮਨੋ ਨਿਧਿ ਨੀਰ ਸਰੀਰ
ਮਹਾਂ ਦੁਤਿ ਸੋਹਤ ਹੈ। ਦ੍ਰਿਗ ਸਿੰਚ ਸੁਧਾ ਰਸਸਾਂਤਿ ਕਰੇ
ਇਹ ਭਾਂਤਿ ਚਹੂੰਦਿਸ ਜੋਹਤ ਹੈ। ਨਿਜ ਦੌਰ ਦਲੈ ਅਰਿ ਮੰਡ
ਲ ਕੋ ਭਵ ਮੰਡਲ ਮੈਂ ਜਸ ਸੋਹਤ ਹੈ। ਕਵਿ ਸਿੰਘ ਗੁਲਾਬ
ਪਿਖੇ ਇਹ ਭਾਂਤਿ ਮਨੋ ਸਭ ਕੇ ਮਨ ਮੋਹਤ ਹੈ ॥ ੧੦੫॥

ਦੋਹਰਾ ॥ ਬਹੁਰ ਸੰਤੋਖ ਬਖਾਨਿਓ ਆਗਯਾ ਦੇਹੁ ਸੁ ਮੋਹਿ । ਭੂਪਤਿ ਕਹਯੋ ਪ੍ਰਸੰਗ ਸਭ ਨਾਂਹਿ ਸੁ ਛਾਨੋ ਤੋਹਿ ॥੧੦੬॥ ਬੇਗ ਬਨਾਰਸ ਜਾਹੁ ਅਬ ਲੋਭ ਰਨੋ ਬਲਧਾਰ । ਕਹਯੋ ਸੰਤੋਖ ਸੁ ਕਰੋ ਅਬ ਜੋ ਪ੍ਰਭੁ ਕਰੋ ਉਚਾਰ॥ ੧੦੭ ॥ ਸ੍ਵੈਯਾ ॥ ਮਾਨਵ ਦੇਵ ਸੁ ਦੈਤ ਸਭੈ ਜਿਹ ਜੀਤ ਲਏ ਜਗ ਭੀਤਰ ਸਾਰੇ। ਤਾਪਸ ਮੰਡਲ ਬਿਪ੍ਰਹਨੇ ਬਹੁ ਭਾਂਤਿਨ ਕੇ ਪਦ ਸੰਗਲਡਾਰੇ। ਤਾਂਖਲ ਲੋਭਕੋ ਮੈਂ ਇਹ ਭਾਂਤਿਹਨੋ ਪੁਨਸੰਘਾਰ ਭੂਮਿ ਮਝਾਰੇ। ਦਾਸਰਥੀ ਰਘੁਬੀਰ ਬਲੀ ਜਿਹ ਭਾਂਤਿ ਸੁ ਰਾਵਣ ਰਾਖਸ ਮਾਰੇ॥ ੧੦੮ ॥ ਚੌਪਈ॥ ਐਸ ਬਖਾਨ ਸੰਤੋਖ ਸੁ ਗਯੋ। ਔਰ ਏਕ ਨਰੁ ਆਵਤ ਭਯੋ। ਦੇਵ ਵਿਜੈ-ਹਿਤ ਮੰਗਲ ਜੇਤੇ। ਸਭੈ ਮਿਲਾਇ ਲਿਆਏ ਤੇਤੇ॥ ੧੦੯॥ ਦੋਹਰਾ॥ ਤਰੁਣ ਜੋਤ ਕੀ ਇਹ ਅਹੇ ਕਹੇ ਮਹੂਰਤ ਸਾਰ । ਪ੍ਰਸਥਾਨ ਭਲੇ ਅਬ ਕੀਜਿਯੇ ਵਿਜੈ ਮਹੂਰਤ ਧਾਰ ॥੧੧੦ ॥ ਭੂਪਤਿ ਪੁਰਖ ਬਖਾਨਿਓ ਸੈਨਾਪਤੀ ਬੁਲਾਇ । ਕਹੁ ਪ੍ਰਸਥਾਨ ਅਬ ਕੀਜਿਯੇ ਸ਼ਿਵਸੁਤ ਪਾਦ ਮਨਾਇ॥ ੧੧੧ ॥ ਕਹੋ ਸਾਰਥੀ ਜਾਇ ਅਬ ਸੰਗ੍ਰਾਮ ਕਰਤਹੈਆਨ । ਕ੍ਰਿਤ ਮੰਗਲ ਰਥ ਬੈਠਕਰ ਬੇਗ ਸੁ ਕਰੇਂ ਪਯਾਨ ॥ ੧੧੨ ॥ ਸਵੈਯਾ ॥ ਭੂਪ ਕੀ ਆਇਸ ਜਾਇ ਕਹੀ ਸਰਦਾਰਨ ਸੋਂ ਨਹਿ ਬੇਰ ਲਗਾਈ। ਸੂਤ ਸਯੰਦਨ ਬੇਗਅਨੇ ਰਥ ਭੂਪ ਚਢੇ ਸੁ ਗਣੇਸ਼ ਮਹੇਸ਼ ਮਨਾਈ। ਤਾਂਹਿ ਸਮੈਂ ਸਰਦਾਰ ਸਭੈ ਚਢ ਵਾਰਨ ਸੈਨ ਅਸੇਖ ਚਲਾਈ। ਧੁਨਿ ਦੁੰਦਭ ਕੀ ਜਰ

ਜੱਲ ਭਯੋ ਸੁ ਪ੍ਰਲੈਘਨ ਜਾਂਨ ਗੂਜੇ ਨਭਆਈ ॥ ੧੧੩ ॥ ਮਤ ਗਇੰਦਨ ਕੇ ਰਸਜੀ ਭੂਮ ਰਾਵਲਿ ਗੰਡਨ ਮਾਂਹਿ ਸੁਹਾਈ। ਜਾਨ ਸਪੱਛ ਚਲੇ ਗਿਰਿ ਪੁੰਜ ਸੁ ਬੇਗ ਬਡੋ ਅਵਿ ਨੀ ਗਜਛਾਈ। ਕਾਂਚਨ ਕੇ ਸਜਵਾਰ ਲਸੇ ਗਜਸ਼ਾਮ ਭਲੀ ਉਪਮਾ ਮਨ ਆਈ। ਦਾਮਿਨਿ ਪੁੰਜ ਸੁ ਸ਼ੰਗ ਮਨੋ ਨਿਸਭਾਵ ਵਕੀ ਘਟ ਹੈ ਉਮਡਾਈ॥ ੧੧੪॥ ਸ੍ਵੇਤ ਵਰੂਥ ਸੁ ਊਚ ਬਡੇ ਘਨਸਾਰਦ ਸੇ ਰਥ ਪੁੰਜ ਸੁਹਾਏ। ਬੇਗ ਪ੍ਰਭੰਜਨ ਜੀਤਤ ਜੋ ਇਹ ਭਾਂਤਿ ਤੁਰੰਗਮ ਸਜ਼ੰਦਨ ਲਾਏ। ਤੇ ਰਣ ਰੰਗ ਮ ਹੀ ਅਤਿ ਧਾਵਤ ਤਾਂ ਉਪਮਾ ਕਵਿ ਕੌਨ ਬਤਾਏ। ਸਾਵਨ ਮੈਂ ਮਨ ਏਕ ਬਲੀ ਕਵਿ ਸਿੰਘ ਗੁਲਾਬ ਸੁਹੇਰ ਲਜਾਏ॥੧੧੫ ॥ ਸਵੈਯਾ॥ ਪੈਦਲ ਕੇ ਬਹੁ ਪੁੰਜ ਚਲੇ ਰਣਮੈਂ ਸਭਕੇ ਉਮਗੇ ਮਨਹੈ। ਫੇਟਨ ਮੈਂ ਯਮਦਾੜ੍ਹ ਕਸੀ ਸਣ ਖੋਲਸੰਜੋਇ ਸਜੇ ਤਨ ਹੈ। ਕੁੰਤ ਸੁ ਦੀਰਘ ਹੈ ਕਰਮੈ ਸੁ ਗੁਲਾਬ ਕਛੂ ਉਪਮਾ ਭਨਹੈ। ਜਾਨ ਦਿਗੰਬਰ ਭੂਰ ਖਿਰੇ ਯਹ ਨੀਲ ਸਰੋ-ਜਨ ਕੇ ਬਨ ਹੈ॥ ੧੧੬॥ ਕੋਟਿਨ ਕੋਟਿ ਸੁ ਬੀਰ ਬਲੀ ਪੁਨ ਮਾਂਹਿ ਤੁਰੰਗ ਅਰੂਢ ਭਏ ਹੈਂ। ਮਾਨਹੁ ਭੂਮਿਨ ਪਾਇ ਛੁਹੇ ਨਭਮੈਂ ਹਰਿ ਬਾਹਨ ਕੋਟਿ ਧਏ ਹੈਂ। ਥਰਥਲ ਭਯੋ ਦਿਗ ਮੰਡਨ ਮੈਂ ਕਰਬਿੱਜੁ ਛਟਾ ਕਰ ਵਾਰਲਏ ਹੈ। ਯੌਨ ਤੁਰੰਗ ਸੁ ਸੈਨ ਚਲੀ ਸਭਕੇ ਤਨ ਮੈਂ ਅਤਿ ਰੂਪ ਨਏਹੈ ॥ ੧੧੭ ॥ ਮੱਧ ਬਿਰਾਜਤ ਭੂਪਤਿ ਕੋ ਰਥ ਮਾਨਹੁ ਮੇਰੁ ਇ ਸੋ ਚਮਕਾਏ। ਵਾਜਿ ਖੁਰਾਗਰ ਚੂੰਬਤ ਭੂਮਿ ਸੁਲੈ ਰਥ ਮਾਂਹਿ

